# ਸਿੱਖ ਦਰਸ਼ਨ ਦੇ ਵਿਰੁੱਧ ਦਾ ਕਾਰਨ

**ਨਾਨਕ ਸਿੰਘ ਨਿਸ਼ਤਰ**
ਇੰਟਰਨੈਸ਼ਨਲ ਸਿੱਖ ਸੈਨਟਰ ਫਾਰ ਇੰਟਰਫੇਥ ਰਿਲੇਸ਼ਨਸ
"ਸੰਤ ਭਵਨ", 15-3-137 ਗੋਲੀਗੁੜਾ ਚਮਨ, ਹੈਦਰਾਬਾਦ-5●●●12-ਭਾਰਤ.
ਮੋਬਾਇਲ: ●98483531●5

## ਜਾਣ-ਪਹਿਚਾਣ

ਸੰਸਾਰ ਭਰ ਵਿਚ ਥਾਂ-ਥਾਂ ਤੇ ਆਪਣੀ ਵਖਰੀ ਪਹਿਚਾਣ ਬਣਾਉਣ ਅਤੇ ਬਚਾਣ ਲਈ, ਮਿਲੇ-ਜੁਲੇ ਪਰਿਵਾਰ ਟੁੱਟਦੇ ਜਾ ਰਹੇ ਹਨ। ਰਾਜ ਨੀਤਿ ਦੇ ਪੱਧਰ 'ਤੇ ਭਾਸ਼ਾਵਾਂ, ਸਭਿਆਚਾਰ ਅਤੇ ਇਲਾਕਿਆਂ ਦੀ ਆਪਣੀ ਵਿਲੱਖਣ ਪਛਾਣ ਬਣਾਈ ਰੱਖਣ ਅਤੇ ਬਚਾਉਣ ਲਈ ਵੰਡਾਂ ਹੋ ਰਹੀਆਂ ਹਨ, ਨਿਤ-ਨਵੇ ਸੂਬਿਆਂ ਦੀ ਮੰਗਾਂ ਕੀਤੀਆਂ ਜਾ ਰਹੀਆਂ ਅਤੇ ਪੂਰਨ ਕੀਤੀਆਂ ਜਾ ਰਹੀਆਂ ਹਨ। ਇੰਜ ਨਹੀਂ ਹੈ ਕਿ ਇਹ ਮਿਲ ਕੇ ਨਹੀਂ ਰਹਿਣਾ ਚਾਹੁੰਦੇ ਹਨ, ਬਲਕਿ ਗੱਲ ਤਾਂ ਇਸ 'ਤੇ ਟਿੱਕੀ ਹੋਈ ਹੈ ਕਿ ਆਪਣੀ ਵਿਲਖਣਤਾ ਨੂੰ ਕਿੰਜ ਸਾਂਭਿਆ ਜਾ ਸਕਦਾ ਹੈ? ਇਨ੍ਹਾਂ ਬਿਖਰਦੇ ਪਰਿਵਾਰਾਂ ਅਤੇ ਸੂਬਿਆਂ ਦੇ ਰਹਿਣ ਵਾਲਿਆਂ ਵਿਚ ਕਦੀ ਵੀ ਕੋਈ ਆਪਸੀ ਮਨ-ਮੁਟਾਓ ਪੈਦਾ ਨਹੀਂ ਹੁੰਦੇ। ਇਹ ਇਕ ਸਰਲ, ਸੁਭਾਵਿਕ, ਸਹਜ, ਅਮਨ-ਸ਼ਾਂਤੀ ਅਤੇ ਪ੍ਰੇਮ ਵਧਾਣ ਦੇ ਕਾਮਯਾਬ ਤਰੀਕੇ ਹਨ। ਪਰ ਅਸਚਰਜ ਤਾਂ ਇਸ ਗੱਲ ਦੀ ਹੈ ਕਿ ਜਦੋਂ ਕੋਈ ਸਿੱਖ ਯਾ ਸਿੱਖ ਗੁਰੂ ਇਹ ਗੱਲ ਕਰਦੇ ਹਨ, ਤਾਂ ਇਨਾਂ ਦਾ ਕੱਟਰ ਵਿਰੁਧ ਦੁਸ਼ਮਨੀ ਨਿਭਾਉਣ ਦੇ ਸ਼ਰਾਫਤ ਦੀ ਵੀ ਹਦ ਪਾਰ ਕਰ ਲੈਂਦੇ ਹਨ, ਜਿਸ ਦੀ ਕੋਈ ਵਜ੍ਹਾ ਅੱਜ ਤੱਕ ਵੀ ਮੇਰੇ ਪੱਲੇ ਨਹੀਂ ਪਈ, ਨਾ ਹੀ ਕੋਈ ਹੋਰ ਐਸੀ ਮਿਸਾਲ ਕਿਤੇ ਮਿਲਦੀ ਹੈ।

ਸਿੱਖਾਂ ਦੇ ਵਿਰੋਧ ਦਾ ਮੂਲ ਤਾਂ ਸ਼੍ਰੀ ਗੁਰੂ ਨਾਨਕ ਸਾਹਿਬ ਤੋਂ ਸ਼ੁਰੂ ਹੋ ਹੀ ਗਿਆ ਸੀ। ਜਦ ਉਨ੍ਹਾਂ ਨੇ ਹਿੰਦੂ ਧਰਮ ਦੇ ਉੱਚ ਜਾਤੀ ਦੇ ਖਤਰੀ ਘਰਾਨੇ ਵਿਚ ਜਨਮ ਲੈਣ ਦੇ ਬਾਵਜੂਦ ਹਿੰਦੂ ਹੋਣ ਤੋਂ ਹੀ ਇਨਕਾਰ ਕਰ ਦਿੱਤਾ। ਕੇਵਲ ਇਤਨਾ ਹੀ ਨਹੀਂ ਬਲਕਿ ਉਨ੍ਹਾਂ ਦੇ ਕਰਮ ਕਾਂਡਾਂ ਅਤੇ ਮਾਨਵ ਜਾਤੀ ਵਿਚ ਪੈਦਾ ਕੀਤੇ ਭਿੰਨ-ਭੇਦ ਅਤੇ ਨਫਰਤ ਦਾ ਵਿਰੁਧ ਕਰਨ ਦਾ ਸੰਕਲਪ ਤੇ ਖ਼ਤਰੇ ਦਾ ਡੱਟ ਕੇ ਮੁਕਾਬਲਾ ਵੀ ਕੀਤਾ। ਫਿਰ ਅਗੋਂ ਲਈ ਦਸ ਜਾਮਿਆਂ (ਮਨੁਖ ਦੇਹ) ਵਿਚ 239 ਸਾਲਾਂ ਤਾਈਂ ਮੁਕਾਬਲਾ ਕਰਨ ਅਤੇ ਰਹਿੰਦੀ ਦੁਨੀਆਂ ਤਾਈਂ ਨਿਰੰਤਰ ਮੁਕਾਬਲਾ ਕਰਦੇ ਰਹਣ ਵਾਲੀ ਪਾਰਦ੍ਰਿਸ਼ਟੀ ਦੀ ਯੋਜਨਾ ਬਣਾਈ ਅਤੇ ਦਸਵਾਂ ਜਾਮਾ ਛੱਡਨ ਤੋਂ ਪਹਿਲੋਂ "ਗੁਰੂ ਗ੍ਰੰਥ" ਅਤੇ "ਗੁਰੂ ਪੰਥ" ਵਿਚ ਆਪਣੀ ਵਿਚਾਰਧਾਰਾ ਦੀ ਜੋਤ ਨੂੰ ਜਲਾਉਂਦੇ, ਪਰਵਾਨ ਚੜ੍ਹਾਉਂਦੇ ਅਤੇ ਪਰਫੁਲੱਤ ਕਰਦੇ ਰਹਿਨ ਲਈ ਗੁਰੂਆਈ ਬਖ਼ਸ਼ਿਸ਼ ਕਰ ਦਿੱਤੀ। ਅਜ ਸਾਡੇ ਲਈ ਮੂਲ ਅਤੇ ਗੰਭੀਰ ਚੁਣੌਤੀ ਹੈ ਕਿ, ਅਸੀਂ "ਗੁਰੂ ਪੰਥ" ਹੋਣ, ਅਤੇ "ਗੁਰੂ ਗ੍ਰੰਥ" ਨਾਲ ਸਾਂਝ ਬਣਾਈ ਰਖਦੇ ਹੋਏ ਗੁਰੂ ਸਾਹਿਬਾਨ ਦੇ ਮਾਨਵਤਾ ਦੇ ਉੱਧਾਰ ਲਈ ਜਾਰੀ ਕੀਤੇ ਅਭਿਆਨ ਨੂੰ ਚਲਾਈ ਰੱਖਣ ਲਈ ਆਪਣਾ ਯੋਗਦਾਨ ਕਿਵੇਂ ਪਾ ਰਹੇ ਹਾਂ?

ਹੁਣ ਤਾਈਂ ਅਸੀਂ ਸਦਾ ਗ਼ਲਤ ਮੋਰਚਿਆਂ ਤੇ ਜੰਗ ਲੜਦੇ ਹੋਏ ਦੁਸ਼ਮਨਾਂ ਦੇ ਤਲਵਾਰਾਂ ਦੀ ਪਿਆਸ ਬੁਝਾਈ ਹੈ ਯਾ ਗੁਰਬਾਣੀ ਦੀ ਗ਼ਲਤ ਵਿਆਖਿਆ, ਗੁਰੂ ਸਾਹਿਬਾਨ ਦੇ ਚਰਿਤਰ ਹਨਨ ਕਰਨ ਵਾਲਿਆਂ ਅਤੇ ਸਿਖੀ ਵਿਚਾਰਧਾਰਾ ਦੇ ਉਲਟ ਘੜੀ ਗਈ ਸਾਜ਼ਸ਼ੀ ਸਾਖੀਆਂ ਨੂੰ ਬਾਰ ਬਾਰ ਦੁਹਰਾਂਦੇ ਹੋਏ ਸੱਚ ਮੰਨ ਲਿਆ ਹੈ। ਕਦੀ ਅਸਾਂ ਨੇ ਇਸ ਜ਼ਹਰੀਲੇ ਪਰੌਪੇਗੰਡੇ ਨੂੰ ਗੁਰਬਾਣੀ ਦੇ ਅਧਾਰ 'ਤੇ ਪਰਖਣ ਦੀ ਕੋਸ਼ਿਸ਼ ਕਰਨ ਦੇ ਬਜਾਏ ਬਾਰ-ਬਾਰ ਦੁਹਰਾਂਦੇ ਹੋਏ ਆਪਣੇ ਹੀ ਵਿਰੋਧੀ ਗੱਲਾਂ ਨੂੰ ਸੱਚ ਬਨਾਉਣ ਦੇ ਭਾਗੀਦਾਰ ਬਣਦੇ ਰਹੇ ਹਾਂ ਅਤੇ ਸੱਚ ਹੋਣ ਦੀ ਮੋਹਰ ਲਾਉਂਦੇ ਰਹੇ ਹਾਂ।

ਅਸੀਂ ਆਪਣੇ ਵਿਰੋਧੀ ਗੱਲਾਂ ਕਰਨ ਵਾਲਿਆਂ ਦੇ ਮੂੰਹਾਂ ਨੂੰ ਡੱਠਾ ਮਾਰਨ ਦੀ ਥਾਂ ਆਪਣੀਆਂ ਹੀ ਸੋਚਾਂ ਨੂੰ ਤਾਲੇ ਲਾਈ ਬੈਠੇ ਹਾਂ। ਪਿਛਲੇ ਪੰਜ ਸੌ ਸਾਲਾਂ ਤੋਂ ਸਾਡੇ ਵਿਰੁਧ ਦੇ ਮੂਲ ਕਾਰਨ ਬਾਰੇ ਤੁਹਾਡੇ ਨਾਲ ਸਾਂਝ ਪਾਉਣ ਲਈ ਕੁੱਝ ਗੱਲਾਂ ਦੀ ਕੜਵੀ ਸਚਾਈ ਪੇਸ਼ ਕਰਣ ਦਾ ਉਪਰਾਲਾ ਕਰ ਰਿਹਾ ਹਾਂ।

## ਰੋਟੀ-ਬੇਟੀ ਦੀ ਸਾਂਝ

ਮੈਨੂੰ ਖਿੜੇ ਮੱਥੇ ਮੰਨ ਲੈਣ ਵਿਚ ਕੋਈ ਸ਼ਰਮ ਨਹੀਂ ਆਉਂਦੀ ਕਿ, 74 ਵਰਿਆਂ ਦੀ ਉਮਰ ਤਾਈਂ ਪੁੱਜਣ ਲੱਗਿਆਂ ਜੋ ਗੱਲ ਚੇਤੇ ਨਹੀਂ ਸੀ ਆਈ, ਉਹੀ ਗੱਲ ਮੇਰੇ 6 ਸਾਲ ਦੇ ਪੋਤਰੇ ਨੇ ਕਿੱਨੀ ਮਸੂਮੀਅਤ ਨਾਲ ਮੈਨੂੰ ਸਮਝਾ ਦਿੱਤੀ। ਉਸ ਦਾ ਸਵਾਲ ਸੀ ਕਿ ਦੋ ਔਰ ਦੋ, ਪਾਂਚ ਕੈਸੇ ਹੋਤੇ ਹੈਂ? ਮੈਂ ਕਿਹਾ ਕਿ ਕਦੀ ਵੀ ਨਹੀਂ ਹੋ ਸਕਦੇ, ਉਸਦਾ ਜਵਾਬ ਸੀ ਜ਼ਰੂਰ ਹੋ ਸਕਦੇ ਹਨ, ਗ਼ਲਤੀ ਤੋਂ। ਠੀਕ ਇਹੀ ਜਵਾਬ ਹਿੰਦੂ – ਸਿੱਖ ਦੇ ਰਿਸ਼ਤੇ "ਮਾਸ ਤੇ ਨੂੰਹ" ਦਾ ਹੈ।

ਇਸ ਰਿਸ਼ਤੇ ਤੇ ਰੋਸ਼ਨੀ ਪਾਣ ਲਈ ਮਿਸਾਲ ਦੇ ਤੌਰ 'ਤੇ ਕੁੱਝ ਗਲਾਂ ਪੇਸ਼ ਕਰਨ ਦੀ ਕੋਸ਼ਿਸ਼ ਕਰਾਂਗਾ। ਇਨ੍ਹਾਂ ਗੱਲਾਂ ਤੋ ਮੇਰਾ ਭਾਵ ਭਿੰਨ-ਭੇਦ ਪੈਦਾ ਕਰਨ ਦਾ ਕਦੀ ਵੀ ਨਹੀਂ ਹੈ। ਮੇਰਾ ਮਕਸਦ ਦੋਵਾਂ ਦੀ ਆਪੋ-ਆਪਣੀ ਵਖਰੀ ਪਹਿਚਾਣ ਅਤੇ ਪ੍ਰੰਪਰਾਵਾਂ ਨਾਲ ਹੈ, ਜੋ ਰੇਲ ਦੇ ਪਟਰੀਆਂ ਵਾਂਗ ਨਾਲ-ਨਾਲ ਚੱਲ ਤਾਂ ਸਕਦੇ ਹਨ, ਪਰ ਕਦੀ ਮਿਲ ਹੀ ਨਹੀਂ ਸਕਦੇ। ਫਿਰ ਇਨ੍ਹਾਂ ਦਾ ਰਿਸ਼ਤਾ "ਮਾਸ ਤੇ ਨੂੰਹ" ਦਾ ਕਿਸ ਤਰ੍ਹਾਂ ਹੋ ਸਕਦਾ ਹੈ?

ਹਿੰਦੂਆਂ ਨਾਲੋਂ, ਸਿੱਖਾਂ ਦਾ ਜਨਮ, ਵਿਵਾਹ ਅਤੇ ਮਿਰਤਕ ਸੰਸਕਾਰ ਵਖਰੇ ਹੁੰਦੇ ਹਨ। ਧਰਮ ਸਥਾਨ, ਧਰਮ ਗ੍ਰੰਥ, ਧਾਰਮਕ ਰੀਤਿ-ਰਿਵਾਜਾਂ, ਜ਼ਾਹਰੀ ਰੂਪ-ਰੇਖਾ ਅਤੇ ਨਾਂ ਦੀ ਪਹਿਚਾਣ ਵੀ ਵੱਖਰੀ ਹੁੰਦੀ ਹੈ। ਹਿੰਦੂ, ਪਰਮਾਤਮਾ ਦੇ ਅਨੇਕ ਰੂਪਾਂ ਅਤੇ ਮੂਰਤੀਆਂ ਦੇ ਪੁਜਾਰੀ ਹਨ, ਅਤੇ ਅਵਤਾਰਵਾਦ 'ਤੇ ਵਿਸ਼ਵਾਸ਼ ਰੱਖਦੇ ਹਨ। ਜਦ ਕਿ ਸਿੱਖ, ਇਕੋ ਨਿਰਾਕਾਰ ਅਕਾਲ ਪੁਰਖ ਦਾ ਉਪਾਸਕ ਹੈ ਅਤੇ ਸਾਰੀ ਦਿਸਣ ਵਾਲੀ ਸ੍ਰਿਸ਼ਟੀ ਵਿਚ ਸ੍ਰਿਸ਼ਟੀ-ਕਰਤਾ ਪਰਮਾਤਮਾ ਦੇ ਦਰਸ਼ਨ ਕਰਦਾ ਹੈ, ਅਤੇ ਅਵਤਾਰਵਾਦ ਵਿਚ ਵਿਸ਼ਵਾਸ਼ ਨਹੀਂ ਰੱਖਦਾ। ਹਿੰਦੂਆਂ ਦੇ ਪੂਜਾ-ਪਾਠ, ਆਪੋ-ਆਪਣੇ ਲਈ ਸਖ਼ਸੀ ਹੁੰਦੇ ਹਨ। ਜਦ ਕਿ ਸਿੱਖਾਂ ਦੇ ਸਾਰੇ ਧਾਰਮਕ ਸੰਸਕਾਰ ਸੰਗਤੀ-ਸਭ ਨਾਲ ਮਿਲ-ਵਰਤਨ ਨਾਲ ਹੁੰਦੇ ਹਨ। ਹਿੰਦੂ ਅਤੇ ਉਨ੍ਹਾਂ ਵਿਚੋਂ ਵੰਡੇ ਗਏ ਵਰਨ-ਆਸ਼੍ਰਮ ਜਨਮ ਤੋਂ ਹੁੰਦੇ ਹਨ, ਉਹਨਾਂ ਵਿਚ ਦਾਖਲ ਹੋਣ ਦੀ ਕੋਈ ਜੁਗਤੀ ਨਹੀਂ ਹੈ। ਸਿੱਖ ਨੂੰ, ਸਿੱਖ ਮਾਂ-ਪਿਉ ਤੋਂ ਪੈਦਾ ਹੋਣ ਦੇ ਬਾਵਜੂਦ, ਸਿੱਖ ਧਰਮ ਵਿਚ ਦਾਖਲ ਹੋਣ ਲਈ ਖੰਡੇ-ਬਾਟੇ ਦਾ ਅੰਮ੍ਰਿਤ ਪਾਨ ਕਰਨਾ ਪੈਂਦਾ ਹੈ, ਅਤੇ ਕਿਸੇ ਦੂਜੇ ਧਰਮ ਦਾ ਧਾਰਨੀ ਨਹੀਂ ਹੋ ਸਕਦਾ। ਸਿੱਖ ਦੋ-ਧਾਰੀ ਖੰਡੇ ਦੀ ਧਾਰ ਤੋਂ ਪੈਦਾ ਕੀਤਾ ਅਤੇ ਤਬਦੀਲ ਕੀਤਾ ਜਾਂਦਾ ਹੈ। ਸਾਰੇ ਸੰਸਾਰ ਵਿਚ ਕਿਸੇ ਧਰਮ ਵਿਚ ਹਥਿਆਰ ਦੀ ਕੋਈ ਥਾਂ ਨਹੀਂ, ਪਰ ਸਿੱਖ ਹਥਿਆਰ ਤੋਂ ਬਿਨਾ ਅਧੂਰਾ ਹੁੰਦਾ ਹੈ ।

ਸਿੱਖ ਦਰਸ਼ਨ (ਫਿਲਾਸਫੀ-ਵਿਚਾਰਧਾਰਾ) ਦੇ ਵਿਰੁਧ ਦੇ ਕਾਰਨਾਂ ਬਾਰੇ ਚਰਚਾ ਕਰਦਿਆਂ ਮੈਂ ਖਿਮਾਂ ਦਾ ਜਾਚਕ ਹੋਵਾਂਗਾ ਕਿ, ਸਭ ਤੋਂ ਪਹਿਲੋਂ ਇਸ ਦੇ ਮੂਲ ਹਿੰਦੂ-ਸਿੱਖ ਦੇ ਮਾਨਤਾ ਪ੍ਰਾਪਤ ਕੀਤੀ ਗਏ ਮਾਸ ਤੇ ਨੂੰਹ ਦੇ ਰਿਸ਼ਤੇ ਤੋਂ ਇਸ ਦੀ ਸ਼ੁਰੂਆਤ ਨਜ਼ਰ ਆਉਂਦੀ ਹੈ। ਇਸ ਮਾਨਤਾ ਪ੍ਰਾਪਤ ਕੀਤੀ ਗਈ ਟੇਡੀ ਨੀਂਵ 'ਤੇ ਉਸਾਰੀ ਕੀਤੀ ਗਈ ਦੀਵਾਰ ਵੀ ਟੇਡੀ ਹੀ ਖੜ੍ਹੀ ਹੋਣੀ ਸੀ। ਰਹੀ-ਸਹੀ ਕਸਰ ਨੂੰ ਰੋਟੀ-ਬੇਟੀ ਦੀ ਸਾਂਝ ਨੇ ਪੂਰੀ ਕਰ ਦਿੱਤੀ, ਸਿੱਖਾਂ ਦੀ ਵੱਖਰੀ ਪਹਿਚਾਣ ਤੇ ਦਰਸ਼ਨ ਦੀ ਅਛੂਤੀ, ਨਵੀਂ ਤੇ ਨਿਰਾਲੀ ਪਹਿਚਾਣ ਦਾ ਮਿਲਗੋਭਾ ਹੋਣ ਲਗਾ।

ਹਿੰਦੂ ਧਰਮ ਦੀ ਹੋਂਦ ਬਾਰੇ ਮੈਂ ਅੱਗੇ ਜ਼ਿਕਰ ਕਰਾਂਗਾ। ਪਰ ਹੁਣ ਹਿੰਦੂਆਂ 'ਤੇ ਬੇਜ਼ਾਰ ਅਤੇ ਉਸਦੇ ਵਿਰੁੱਧ ਵਿੱਚ ਢਾਈ ਹਜ਼ਾਰ ਸਾਲ ਪਹਿਲਾਂ ਉਨ੍ਹਾਂ ਵਿਚੋਂ ਹੀ ਨਿਕਲੇ ਧਰਮ, ਬੌਧ ਤੇ ਜੈਨੀਆਂ ਬਾਰੇ ਇੱਥੇ ਧਿਆਨ ਦਿਵਾਉਣਾ ਚਾਹਾਂਗਾ। ਇਨ੍ਹਾਂ ਨੇ ਆਪਣੀ ਵਖਰੀ ਪਹਿਚਾਣ ਬਣਾਈ ਸੀ ਅਤੇ ਸਮਾਂ ਗੁਜ਼ਰਨ ਦੇ ਨਾਲ-ਨਾਲ ਪੈਦਾ ਹੋਈਆਂ ਗਿਰਾਵਟਾਂ ਦਾ ਖੰਡਨ ਕੀਤਾ ਸੀ। ਇਨ੍ਹਾਂ ਨੇ ਵੇਦਾਂ-ਸਿਮ੍ਰੀਤੀਆਂ ਦੀ ਦੇਵ-ਭਾਸ਼ਾ ਸੰਸਕ੍ਰਿਤ ਜੋ ਪੁਜਾਰੀਆਂ ਦੇ ਕਬਜ਼ੇ ਤਾਂਈ ਹੀ ਸੀਮਤ ਕਰ ਦਿੱਤੀ ਗਈ ਸੀ ਦੀ ਥਾਂ, ਆਪਣੇ ਧਰਮ ਦੇ ਪ੍ਰਚਾਰ ਲਈ ਆਮ ਜਨਤਾ ਦੀ ਭਾਸ਼ਾਵਾਂ ਦਾ ਸਹਾਰਾ ਲਿਆ। ਬੋਧੀਆਂ ਨੇ ਪਾਲੀ ਅਤੇ ਜੈਨਿਆਂ ਨੇ ਪ੍ਰਾਕ੍ਰਿਤ ਲੋਕ ਭਾਸ਼ਾਵਾਂ ਦਾ ਸਹਾਰਾ ਲਿਆ, ਇਹਨਾਂ ਦੀ ਕਹੀ ਸਿਧੀ-ਸਾਧੀ ਧਰਮ ਦੀ ਗੱਲਾਂ ਕਾਰਨ, ਲੱਖਾਂ-ਕਰੋੜਾਂ ਲੋਕਾਂ ਨੇ ਇਹ ਨਵੇ ਧਰਮ ਧਾਰਨ ਕਰ ਲਏ। ਇਹ ਦੋਵੇਂ ਧਰਮ, ਅਹਿੰਸਾ ਵਿਚ ਵਿਸ਼ਵਾਸ ਰੱਖਦੇ ਸਨ, ਇਨ੍ਹਾਂ ਦੇ ਮੰਨਣ ਵਾਲਿਆਂ ਵਿਚ ਸ਼ਕਤੀ ਦੇ ਇਸਤੇਮਾਲ ਦੀ ਕੋਈ ਥਾਂ ਨਹੀਂ ਸੀ, ਨਾ ਹੀ ਆਪਣੇ ਬਚਾਉ ਦੀ ਕੋਈ ਤਰੀਕਾ ਜਾਣਦੇ ਸਨ। ਹਿੰਦੂ ਧਰਮ ਨੂੰ ਲੁਪਤ ਹੋਣ ਤੋਂ ਬਚਾਉਣ ਲਈ, ਹਿੰਦੂਆਂ ਵਲੋਂ ਉਨ੍ਹਾਂ ਦੇ ਵਿਰੁਧ ਲਈ ਜੋ ਕੁਝ ਕੀਤਾ-ਕਰਾਇਆ ਉਹ ਲੰਮੀ ਖ਼ੂਨੀ ਦਾਸਤਾਨ ਕਲਮ ਲਿਖਣ ਤੋਂ ਅਤੇ ਜ਼ਬਾਨ ਬੋਲਣ ਤੋਂ ਅਸਮਰਥ ਹੈ। ਜਿਸ ਦੇ ਸਿੱਟੇ ਵਜੋਂ ਜੈਨੀਆਂ ਨੇ ਆਪਣੀ ਵੱਖਰੀ ਪਹਿਚਾਣ ਅਤੇ ਉਨ੍ਹਾਂ ਦੇ ਵਿਰੁਧ ਕਰਨ ਦੀ ਥਾਂ ਹਿੰਦੂਆਂ ਵਿਚ ਲੀਨ ਹੋਣ ਦਾ ਨਾਟਕ ਕੀਤਾ ਅਤੇ ਬੋਧੀਆਂ ਨੂੰ ਭਾਰਤ ਵਿਚ ਮਾਰ-ਮੁਕਾ ਦਿੱਤਾ ਗਿਆ।

ਇਨ੍ਹਾਂ ਦੋਵਾਂ ਧਰਮਾਂ ਤੇ ਵਾਪਰਿਆ ਦੁਖਾਂਤ, ਫਿਰ ਉਸ ਤੋਂ ਬਾਦ ਮੁਸਲਮਾਨ ਹਮਲਾਵਰਾਂ ਅਤੇ ਸ਼ਾਸਕਾਂ ਵਲੋਂ ਭਾਰਤ ਵਾਸੀਆਂ ਨੂੰ ਕੁਚਲਨ ਅਤੇ ਧਰਮ ਪਰੀਵਰਤਨ ਦੀ ਨੀਤਿ ਤੇ ਸ਼੍ਰੀ ਗੁਰੂ ਨਾਨਕ ਸਾਹਿਬ ਦੀ ਗਹਿਰੀ ਨਜ਼ਰ ਸੀ। ਮਨੁਖਤਾ ਦੀ ਇਸ ਦੁਰਦਸ਼ਾ ਨੂੰ ਵੇਖਦਿਆਂ, ਸਮਾਜ ਵਿਚ ਬਰਾਬਰੀ, ਧਾਰਮਕ ਅਜ਼ਾਦੀ ਲਈ ਅਤੇ ਭਾਸ਼ਾ, ਸਭਿਅਤਾ ਅਤੇ ਰਾਜਨੀਤਿਕ ਦਮਨ ਨੂੰ ਠੱਲ ਪਾਉਣ ਅਤੇ ਡੱਟ ਕੇ ਮੁਕਾਬਲਾ ਕਰਨ ਲਈ ਹਰ ਤਰ੍ਹਾਂ ਤੋਂ ਸਮਰੱਥਾ ਰੱਖਣ ਵਾਲਾ ਇਕ ਵੱਖਰਾ ਵਰਗ ਜੋ

ਮੌਤ ਤੋਂ ਮਖ਼ੌਲ ਕਰਦਾ ਹੋਵੇ ਤਿਆਰ ਕਰਨਾ, ਗੁਰੂ ਸਾਹਿਬ ਦਾ ਦੂਰਅੰਦੇਸ਼ ਸੰਕਲਪ ਸੀ। ਹਜ਼ਾਰਾਂ ਸਾਲਾਂ ਤੋਂ ਕੁਚਲੇ ਜਾਂਦੇ ਸਮਾਜ ਵਿਚੋਂ ਇਹ ਕ੍ਰਾਂਤੀ ਲਿਆਉਣਾਂ ਕੋਈ ਨਿੱਕੀ ਜਿਹੀ ਗੱਲ ਤਾਂ ਨਹੀਂ ਸੀ, ਜਿਸ ਨੂੰ ਗੁਰੂ ਸਾਹਿਬ ਆਪਣੇ ਇਕੱਲੇ ਜੀਵਨ ਕਾਲ ਵਿਚ ਹੀ ਪੂਰਾ ਕਰ ਸਕਦੇ? ਇਸੇ ਲਈ ਦਸਾਂ ਜਾਮਿਆਂ (ਜੀਵਨੀਆਂ) ਵਿਚ ਇਸ ਨੂੰ ਸੰਪੂਰਨ ਕਰਨ ਲਈ ਗੁਰੂਆਈ ਦੇ ਪਦ 'ਤੇ ਸੁਸ਼ੋਭਿਤ ਕਰਦੇ ਹੋਏ, ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਮਿਸ਼ਨ ਨੂੰ ਸੰਪੂਰਨ ਕੀਤਾ।

**ਸਾਡੀ ਪ੍ਰੰਪਰਾ**

ਮੈਨੂੰ ਏਅਰਫੋਰਸ ਦੇ ਇੱਕ ਰਿਟਾਇਰਡ ਅਫਸਰ ਦੀ ਗੱਲ ਯਾਦ ਆ ਰਹੀ ਹੈ। ਜਦੋਂ ਇਕ ਪ੍ਰੈਸ ਵਾਲੇ ਨੇ ਉਸ ਤੋਂ ਸਵਾਲ ਕੀਤਾ ਕਿ ਤੁਸੀਂ ਤਾਂ ਭਲੇ ਚੰਗੇ ਸਿਹਤਮੰਦ ਲੱਗਦੇ ਹੋ, ਹੁਣ ਰਿਟਾਇਮੈਂਟ ਤੋਂ ਬਾਦ ਬਾਕੀ ਜੀਵਨ ਤੁਸੀਂ ਕਿਸ ਤਰ੍ਹਾਂ ਬਿਤੀਤ ਕਰਨਾ ਚਾਹੋਗੇ? ਉਸਦਾ ਜਵਾਬ ਬੜਾ ਵਿਚੱਤਰ ਸੀ, ਉਸਨੇ ਕਿਹਾ ਕਿ, "ਮੈਂ ਆਪਣੇ ਜੀਵਨ ਦੀਆਂ ਬੇਹਤਰੀਨ ਬਹਾਰਾਂ, ਕਿਵੇਂ ਮਾਰਨਾ ਅਤੇ ਕਿਵੇਂ ਮਰਨਾ ਹੈ? ਸਿੱਖਣ ਵਿਚ ਬਿਤੀਤ ਕੀਤੇ ਹਨ, ਹੁਣ ਕੀ ਕੁਝ ਕਰਨਾ ਚਾਹੀਦਾ ਹੈ, ਮੈਨੂੰ ਸੁਝ ਨਹੀਂ ਰਿਹਾ ਹੈ।" ਠੀਕ ਇਹੋ ਜਿਹਾ ਹਾਲ ਸਾਡੀ ਕੌਮ ਦੇ ਅੱਜ ਦਾ ਹੈ। ਸਦੀਆਂ ਤੋਂ ਅਸੀਂ ਮਰਨ-ਮਾਰਨ ਦੀਆਂ ਪ੍ਰੰਪਰਾਵਾਂ ਚੰਗੀ ਤਰ੍ਹਾਂ ਨਿਭਾਉਂਦੇ ਤੇ ਮਾਣ ਕਰਦੇ ਆ ਰਹੇ ਹਾਂ। ਸਾਡੇ ਲਗਾਤਾਰ ਸੰਘਰਸ਼ ਕਰਦੇ ਰਹਿਨ ਵਾਲੀ ਬ੍ਰਿਤੀ ਨੇ ਅੱਜ ਦੇ ਦਿਮਾਗੀ ਜੰਗ ਤੋਂ ਜੂਝਨ ਦੇ ਦਾਅ-ਪੇਚ ਬਾਰੇ ਵਿਚਾਰ ਕਰਨ ਤੋਂ ਵਾਂਝੇ ਰਖਿਆ ਹੋਇਆ ਹੈ। ਕਿਉਂਕਿ ਅਸੀਂ ਭੁਲਾ ਚੁਕੇ ਹਾਂ ਕਿ ਸਾਡੇ ਗੁਰੂ ਸਾਹਿਬਾਨ ਨੇ ਗਿਆਨ, ਵਿਚਾਰ ਅਤੇ ਚੰਗਾ ਜੀਵਨ ਜੀਣ ਦੀ ਸੇਧ ਨਾਲ ਸਾਨੂੰ ਜੋੜੀ ਰਖਿਆ ਸੀ ਫਿਰ ਅਗੋਂ ਹਮੇਸ਼ਾਂ ਹਮੇਸ਼ਾਂ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾ ਕੇ ਉਨ੍ਹਾਂ ਸਿਖਿਆਵਾਂ ਨਾਲ ਜੁੜਨ ਦੀ ਤਾਕੀਦ ਵੀ ਕੀਤੀ ਹੈ ਤਾਂ ਜੋ ਅਸੀਂ ਆਉਣ ਵਾਲੀਆਂ ਚੁਣੌਤੀਆਂ ਤੋਂ ਚੰਗੀ ਤਰ੍ਹਾਂ ਜੂਝਦੇ ਹੋਏ ਫ਼ਤਿਹ ਪ੍ਰਾਪਤ ਕਰ ਸਕੀਏ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਬਾਲ ਅਵਸਥਾ ਵਿਚ ਹੀ ਜਾਤੀ ਅਭਿਮਾਨ ਅਤੇ ਔਰਤ-ਮਰਦ ਦੇ ਭਿੰਨ ਭੇਦ ਦੇ ਪ੍ਰਤੀਕ ਜਨੇਊ ਨੂੰ ਪਹਿਨਣ ਦੇ ਇਨਕਾਰ ਤੋਂ ਤਿਲਮਲਾ ਗਈ ਹਿੰਦੂ ਧਰਮ ਦੇ ਆਗੂਆਂ ਨੇ ਲਗਾਤਾਰ ਜੰਗ ਛੇੜੀ ਹੋਈ ਹੈ। ਇਸ ਜਾਰੀ ਜੰਗ ਵਿਚ ਅੰਦਰੋਂ 'ਤੇ ਬਾਹਰੋਂ ਹਮਲਿਆਂ ਵਿਚ ਕਮੀ ਹੋਣ ਦੇ ਬਜਾਏ ਦਿਨ-ਬ-ਦਿਨ ਵਾਧਾ ਅਤੇ ਨਿਤਾ-ਪ੍ਰਤ ਨਵੇ ਅਤੇ ਸਾਇਨਟੀਫਿਕ ਪੈਂਤਰਿਆਂ ਨਾਲ ਹਰ ਪੱਖੋਂ ਵਾਧਾ ਹੀ ਹੁੰਦਾ ਚਲਿਆ ਆ ਰਿਹਾ ਹੈ। ਹੁਣ ਵਕਤ ਆ ਗਿਆ ਹੈ ਕਿ ਅਸੀਂ ਆਪਣੀ ਬਚਾਓ ਅਤੇ ਸਪਸ਼ਟੀ ਕਰਣ ਦੀ ਰਣਨੀਤਿ ਦੇ ਬਜਾਏ ਹਮਲਾ ਕਰਨ ਅਤੇ ਸਾਡੇ ਦਰਸ਼ਨ (ਫਿਲਾਸਫੀ-ਵਿਚਾਰਧਾਰਾ) ਨੂੰ ਉਜਾਗਰ ਕਰਦਿਆਂ ਹੋਇਆਂ ਵਿਰੋਧੀਆਂ ਦੇ ਕਰਮ-ਕਾਂਡਾਂ ਦੇ ਖੰਡਨ ਕਰਨ ਵਾਲੀਆਂ ਬਾਣੀਆਂ ਦਾ ਪਰਚਾਰ-ਪਰਸਾਰ ਕਰੀਏ। ਦਸਮ ਪਾਤਸ਼ਾਹ ਜੀ ਦਾ ਸਮੇਂ 'ਤੇ ਢੁਕਦਾ ਬੜਾ ਕੀਮਤੀ ਬਚਨ ਹੈ, "ਜੌ ਤਵ ਮਾਰੇ ਇਟ ਢੀਮ, ਤਾਂ ਕੋ ਪੱਥਰ ਮਾਰ", ਇਸ ਤੋਂ ਬਗੈਰ ਇਨ੍ਹਾਂ ਦੀ ਕੂਟ-ਨੀਤੀਆਂ ਨੇ ਸਾਡੇ ਕੋਲ ਹੋਰ ਕੋਈ ਰਸਤਾ ਹੀ ਨਹੀਂ ਛਡਿਆ ਹੈ।

ਸਾਨੂੰ ਭੁੱਲਣਾਂ ਨਹੀਂ ਚਾਹੀਦਾ ਕਿ ਭਾਸ਼ਾ ਜ਼ਮੀਨ ਦੀ ਹੁੰਦੀ ਹੈ, ਧਰਮ ਦੀ ਨਹੀਂ ਹੁੰਦੀ। ਪਰ ਪੰਜਾਬ ਦੇ ਵੱਸਣ ਤੇ ਪੰਜਾਬੀ ਬੋਲਣ ਵਾਲੇ ਮਾਂ-ਪਿਉ ਦੀ ਸੰਤਾਨ ਇਨ੍ਹਾਂ ਪੰਜਾਬੀ ਬੋਲਣ ਅਤੇ ਕੇਸ਼ ਨਾਂ ਰੱਖਣ ਵਾਲੇ ਵੀਰਾਂ ਨੇ ਆਪਣੀ ਮਾਂ ਬੋਲੀ ਪੰਜਾਬੀ ਦੀ ਥਾਂ ਹਿੰਦੀ ਲਿਖਵਾਣੀ ਸ਼ੁਰੂ ਕਰਦੇ ਹੋਏ ਜ਼ਹਿਰ ਦੀ ਖੇਤੀ ਸ਼ੁਰੂ ਕੀਤੀ। ਪੰਜਾਬੀ ਭਾਸ਼ਾ ਦੇ ਸੂਬੇ ਦੀ ਜ਼ਮੀਨ ਦੀ ਜਾਇਜ਼ ਮੰਗ ਨੂੰ ਸਿੱਖਾਂ ਦੀ ਮੰਗ ਬਣਾਉਂਦੇ ਹੋਏ ਜ਼ਮੀਨ ਦੇ ਬਟਵਾਰੇ ਨੂੰ ਧਰਮ ਦਾ ਬਟਵਾਰਾ ਬਣਾ ਦਿੱਤਾ। ਏਨਾਂ ਹੀ ਨਹੀਂ ਬਲਕਿ ਪੰਜਾਬੀ ਸੂਬੇ ਲਈ ਸ਼ਾਂਤ ਮਈ ਮੋਰਚਿਆਂ ਦਾ ਵਿਰੁਧ ਕਰਦੇ ਹੋਏ "ਮਹਾ ਪੰਜਾਬ" ਦੇ ਸਮਰਥਨ ਵਿਚ ਕਿੰਨੇ ਤੂਫਾਨ ਖੜੇ ਕੀਤੇ ਅਤੇ ਪੁਰ-ਅਮਨ ਸਿੱਖਾਂ ਨੂੰ ਜ਼ਲੀਲ ਕਰਨ ਦੀ ਕੋਈ ਗੁੰਜਾਇਸ਼ ਨਹੀਂ ਛੱਡੀ ਗਈ ਸੀ। ਸ੍ਰੀ ਅੰਮ੍ਰਿਤਸਰ ਸਾਹਿਬ ਨੂੰ "ਹੋਲੀ ਸਿਟੀ (ਪਵਿਤ੍ਰ ਸ਼ਹਰ)" ਦਾ ਦਰਜਾ ਦੇਣ ਦੀ ਬਿਲਾਵਜਹ ਮੁਖ਼ਾਲਫਤ ਕੀਤੀ ਗਈ, ਜਦਕਿ ਹਿੰਦੂਆਂ ਦੇ ਕਈ ਧਾਰਮਿਕ ਸਥਾਨਾਂ ਦੇ ਸ਼ਹਿਰਾਂ ਨੂੰ ਇਹ ਦਰਜਾ ਦੇ ਦਿੱਤਾ ਗਿਆ ਸੀ। ਫਿਰ ਨਿਰੰਕਾਰੀ ਲਹਿਰ ਨੂੰ ਕਿਸ ਤਰ੍ਹਾਂ ਸਿੱਖਾਂ ਦੇ ਵਿਰੁਧ ਲਈ ਇਸਤੇਮਾਲ ਕੀਤਾ ਗਿਆ? ਸਿੱਖਾਂ ਵਿਚ ਖਾੜਕੂਵਾਦ ਇਨ੍ਹਾਂ ਜ਼ੋਰ-ਜ਼ਬਰਦਤੀਆਂ ਦੀ ਪੈਦਾਵਾਰ ਸੀ। ਇਨ੍ਹਾਂ ਪੈਦਾਕਰਦੀਆਂ ਹਾਲਾਤਾਂ ਦਾ ਲਾਭ ਉਠਾਦਿਆਂ ਸਰਕਾਰਾਂ ਵਲੋਂ ਬੀਸਵੀਂ ਸਦੀ ਦੇ ਸੱਤਰ ਤੇ ਅੱਸੀ ਦੇ ਡੇਢ ਦਹਾਕੇ ਵਿਚ ਲੱਖਾਂ ਸਿੱਖਾਂ ਨੂੰ ਸ਼ਹੀਦ ਕਰ ਦਿੱਤਾ ਗਿਆ। ਬਹੁਤੇਰੇ ਸਿੱਖ ਅੱਜ ਵੀ ਇਨ੍ਹਾਂ "ਸਿਆਹ ਦਿਨਾਂ" ਦੇ ਨਤੀਜੇ ਭੁਗਤ ਰਹੇ ਹਨ। ਅੱਜ ਸਮੇਂ ਦੀ ਮੰਗ ਹੈ ਕਿ, ਅਸੀ ਦੂਜੇ ਧਰਮਾਂ ਵਰਗੇ ਸਿੱਖਾਂ ਦੀ ਗਿਣਤੀ ਵਧਾਉਣ ਦੇ ਚੱਕਰ ਵਿਚ ਪੈਣ ਦੇ ਬਜਾਏ, ਸਿੱਖਾਂ ਵਿਚ ਧਾਰਮਿਕ ਅਤੇ ਸੰਸਾਰਕ ਗੁਣਾਂ ਵਧਾਉਣ ਲਈ ਆਪਣੇ ਆਪਣੇ ਨਿਜੀ ਪੱਧਰ ਤੇ ਵਿਅਕਤੀਗਤ ਕੋਸ਼ਿਸ਼ ਕਰੀਏ ਤਾਂ ਜੋ ਸਿੱਖਾਂ ਦੀ ਪਛਾਣ ਦਾ ਬੋਲ-ਬਾਲਾ ਅਤੇ ਪੰਥ ਦੀ ਚੜ੍ਹਦੀ ਕਲਾ ਦਾ ਮਨੋਰਥ ਪੂਰਾ ਹੋ ਸਕੇ।

### ਭਗਵਾਨ ਸ਼੍ਰੀ ਕ੍ਰਿਸ਼ਨ ਦਾ ਕਿਰਦਾਰ

ਸ਼੍ਰੀ ਕ੍ਰਿਸ਼ਨ ਜੀ ਦਵਾਰਕਾ ਦੇ ਬੜੇ ਬਲਵਾਨ ਤੇ ਬੁੱਧੀਮਾਨ ਰਾਜਾ ਸਨ, ਜਿਨ੍ਹਾਂ ਨੂੰ ਭਗਵਾਨ ਦਾ ਅਵਤਾਰ ਮੰਨਿਆ ਜਾਂਦਾ ਹੈ। ਅਰਜੁਨ ਜੈਸੇ ਧਨੁਰਧਾਰੀ ਯੋਧਾ ਨੇ ਆਪਣੇ ਹੱਕ ਲਈ ਮੈਦਾਨ ਜੰਗ ਵਿਚ ਲੜਾਈ ਸ਼ੁਰੂ ਹੋਣ ਤੋਂ ਪਹਿਲੋਂ ਹੀ ਹਥਿਆਰ ਸੁੱਟ ਦਿੱਤੇ ਸੀ, ਤਾਂ ਸ਼੍ਰੀ ਕ੍ਰਿਸ਼ਨ ਜੀ 8 ਸਾਲਾਂ ਦੀ ਉਮਰ ਦੇ ਤਜਰੁਬੇ ਅਤੇ ਵਿਦਵਤਾ ਦੀ ਰੋਸ਼ਨੀ ਵਿਚ ਅਰਜੁਨ ਨੂੰ ਢਾਰਸ, ਹਿੰਮਤ, ਹੌਸਲਾ ਅਤੇ ਪ੍ਰੇਰਨਾ ਦਿੰਦੇ ਹੋਏ ਜੂਝਨ ਲਈ ਤਿਆਰ ਹੀ ਨਹੀਂ ਕੀਤਾ ਬਲਕਿ ਨਿਆਂ ਲਈ ਲੜਨੇ, ਮਰਨ-ਮਾਰਨ ਨੂੰ ਹੀ ਧਰਮ ਹੋਣ ਦਾ ਜੋ ਗਿਆਨ ਦਿੱਤਾ ਓਹ "ਸ਼੍ਰੀਮਦ ਭਗਵਤ ਗੀਤਾ" ਦੇ ਨਾਂ 'ਤੇ ਮਸ਼ਹੂਰ ਹੈ। ਹਿੰਦੂਆਂ ਦੇ ਬ੍ਰਾਹਮਣ ਵਰਗ ਨੇ ਆਪਣੇ ਸਵਾਰਥ ਲਈ ਕਿਸੇ ਹਿੰਦੂ ਨੂੰ ਇਸ ਦੇ ਗਿਆਨ ਤਾਂਈ ਪੁੱਜਣ ਹੀ ਨਹੀਂ ਦਿੱਤਾ। ਸ਼੍ਰੀ ਕ੍ਰਿਸ਼ਨ ਜੀ ਨੂੰ ਝੂਲੇ ਵਿਚ ਝੁਲਾਂਦੇ, ਮਾਖਨ ਚੋਰ, ਮਟਕੀਆਂ ਫੋੜਨ ਵਾਲੇ, ਬਾਂਸਰੀ ਬਜਾਂਦੇ ਗੋਪੀਆਂ ਨਾਲ ਰਾਸ ਲੀਲਾ ਮਚਾਣ ਵਾਲੇ ਅਤੇ ਸੋਲਾ ਹਜ਼ਾਰ ਅੱਠ ਸੌ ਰਾਣੀਆਂ ਰਖਣ ਵਾਲੇ ਦੇ ਕਿਰਦਾਰ ਨਾਲ ਜੋੜੀ ਰਖਿਆ।

ਜਦ ਕਿ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਨੇ "ਦਸਮ ਗ੍ਰੰਥ ਸਾਹਿਬ" ਵਿਚ "ਸ਼੍ਰੀ ਰਾਮ ਅਵਤਾਰ", "ਸ਼੍ਰੀ ਕਿਸ਼੍ਨ ਅਵਤਾਰ" ਅਤੇ "ਚੰਡੀ ਚਰਿਤ੍" ਤੋਂ ਇਲਾਵਾ ਹੋਰ ਕਿਨੀ ਹੀ ਜੋਸ਼ੀਲੀ ਬਾਣੀਆਂ ਉਚਾਰਨ ਕਰਦੀਆਂ, ਉਨ੍ਹਾਂ ਦੇ ਜੰਗੀ ਕਾਰਨਾਮਿਆਂ ਨੂੰ ਜਿਨ੍ਹਾਂ ਤਰੀਕਿਆਂ ਨਾਲ ਸਦੀਆਂ ਤੋਂ ਦੱਬੀ-ਕੁਚਲੀ ਗ਼ੁਲਾਮ ਕੌਮ ਵਿਚੋਂ ਨਿਕਲੇ ਸਿੱਖਾਂ ਨੂੰ ਜੰਗ ਲਈ ਪ੍ਰੇਰਨਾ ਦੇ ਸਰੋਤ 'ਤੇ ਪੇਸ਼ ਕੀਤਾ ਹੈ, ਉਸਦੀ ਮਿਸਾਲ ਮਿਲਨੀ ਨਾਮੁਮਕਿਨ ਹੈ। ਇਨ੍ਹਾਂ ਬਾਣੀਆਂ ਦਾ ਸਦਕਾ ਹੀ ਮੌਤ ਤੋਂ ਮਖੌਲ ਕਰਣ ਵਾਲੇ ਸਿੱਖ ਪੈਦਾ ਹੁੰਦੇ ਰਹੇ ਹਨ, ਜਿਸ ਦੀ ਇਕੋ ਮਿਸਾਲ ਅੱਗੇ ਪੇਸ਼ ਕਰਾਂਗਾ।

ਇਨ੍ਹਾਂ ਬ੍ਰਾਹਮਣਾਂ ਨੇ ਆਪਣੇ ਹੀ ਭਗਵਾਨ ਮੰਨੇ ਜਾਣ ਵਾਲੇ ਸ਼੍ਰੀ ਕ੍ਰਿਸ਼ਨ ਜੀ ਦਾ ਕਿਰਦਾਰ ਏਨਾ ਵਿਗਾੜ ਛੱਡਿਆ ਤਾਂ ਸਿੱਖਾਂ ਅਤੇ ਗੁਰੂ ਸਾਹਿਬਾਨ ਨੂੰ ਕਿੱਥੇ ਬਖ਼ਸ਼ਨਾ ਸੀ। ਅਗਰ ਇਨ੍ਹਾਂ ਬ੍ਰਾਹਮਣਾਂ ਨੇ ਹਿੰਦੂਆਂ ਨੂੰ ਪੂਜਾ ਦੇ ਕਰਮ ਕਾਂਡਾਂ ਵਿਚ ਫਾਸਨ ਦੀ ਥਾਂ, ਉਨ੍ਹਾਂ ਦੀ ਵਿਚਾਰਧਾਰਾ ਅਤੇ ਗਿਆਨ ਨੂੰ ਆਮ ਜਨਤਾ ਤਾਈਂ ਪੁਜਨ ਤੋਂ ਨਹੀਂ ਰੋਕਿਆ ਹੁੰਦਾ ਤਾਂ, ਇਸ ਦੇਸ਼ ਵਿਚ ਲੱਖਾਂ ਅਰਜੁਨ ਪੈਦਾ ਹੋ ਜਾਣੇ ਸਨ, ਤਾਂ ਫਿਰ ਕਿਸੇ ਦੀ ਹਿੰਮਤ ਹਮਲੇ ਕਰਨੇ ਅਤੇ ਗ਼ੁਲਾਮ ਬਣਾਉਣਾਂ ਤਾਂ ਦੂਰ ਰਿਹਾ ਨਜ਼ਰ ਉਠਾ ਕੇ ਵੇਖਣ ਦੀ ਵੀ ਨਹੀਂ ਸੀ ਹੋਣੀ।

### ਸਿੱਖ ਹੋਣ ਤੋਂ ਇਨਕਾਰੀ

ਮਾਰਚ 1716 ਵਿਚ ਸਿੱਖ ਹੋਣ ਤੋਂ ਇਨਕਾਰੀ ਹੋ ਕੇ ਜਿੰਦ ਬਚਾਉਣ ਦੇ ਬਜਾਏ, ਸਿੱਖ ਅਖਵਾਂਦੇ ਹੋਏ ਕਤਲ ਹੋਣ 'ਤੇ ਖ਼ੁਸ਼ੀ ਪਰਗਟ ਕਰਨ ਵਾਲੇ ਦੀ ਇਹ ਅਨੋਖੀ ਸਾਖੀ ਖ਼ਾਫ਼ੀ ਖ਼ਾਨ ਨੇ ਆਪਣੇ "ਮੁਨਤਖ਼ਿਬ-ਉਲ-ਲੁਬਾਬ" ਵਿਚ ਲਿਖਦਾ ਹੈ। ਸਮਝੌਤੇ ਦੇ ਛਲ-ਕਪਟ ਨਾਲ ਬੰਦਾ ਸਿੰਘ ਬਹਾਦਰ ਨੂੰ 740 ਸਾਥੀਆਂ ਸਮੇਤ ਬੰਦੀ ਬਣਾਂਦੇ ਹੋਏ ਤਿੰਨ ਮਹੀਨੇ ਤਾਈਂ ਅਨਕਹੀ ਯਾਤਨਾਏਂ ਦਿੰਦੇ ਰਹੇ, ਇਸ ਤੋਂ ਬਾਦ ਰੋਜ਼ ਇਕ ਸੌ ਸਿੱਖ ਸ਼ਹੀਦ ਕਰਨ ਲਗੇ। ਇਕ ਬੁੱਢੀ ਵਿਧਵਾ ਮਾਂ ਨੇ ਆਪਣੇ 'ਕੱਲੇ ਨੌਜਵਾਨ ਵਿਆਹੁਤਾ ਬੇਟੇ ਨੂੰ ਬਚਾਉਣ ਲਈ ਇਹ ਕਹਿੰਦਿਆਂ ਬਾਦਸ਼ਾਹ ਕੋਲੋਂ ਰਿਹਾਈ ਦਾ ਪਰਵਾਨਾ ਹਾਸਿਲ ਕਰ ਲਿਆ ਕਿ ਓਹ ਸਿੱਖ ਨਹੀਂ ਹੈ, ਬਲਕਿ ਗ਼ਲਤੀ ਨਾਲ ਫੜਿਆ ਗਿਆ ਹੈ। ਇਨ੍ਹਾਂ 740 ਵਿਚੋਂ ਇਸ ਕੱਲੇ ਨੇ ਵੀ ਸਿੱਖ ਹੋਣ ਤੋਂ ਇਨਕਰੀ ਹੋ ਕੇ ਜਾਨ ਬਚਾਣ ਦੇ ਸੁਨਿਹਰੀ ਮੌਕੇ ਤੋਂ ਲਾਭ ਉਠਾਨ ਦੀ ਥਾਂ ਮੌਤ ਨੂੰ ਜੱਫੀ ਪਾ ਕੇ ਚੁੰਮ ਲਿਆ ਸੀ। ਉਸ ਨੇ ਪੁਕਾਰ ਕੇ ਕਿਹਾ ਕਿ, "ਮੇਰੀ ਮਾਂ ਝੂਟ ਬੋਲਦੀ ਹੈ, ਮੈਂ ਸਿੱਖ ਹਾਂ, ਮੈਨੂੰ ਵੀ ਕਤਲ ਕਰੋ।" ਰੋਮ ਖੜ੍ਹੇ ਕਰਨ ਵਾਲੇ ਐਸੇ ਹੋਰ ਕਿੰਨੇ ਹੀ ਸਿੱਖਾਂ ਦੀਆਂ ਸਾਖੀਆਂ ਨਾਲ ਇਤਿਹਾਸ ਭਰਿਆ ਹੋਇਆ ਹੈ।

### ਛਤਰਪਤੀ ਸ਼ਿਵਾਜੀ ਭੋਂਸਲੇ ਦੀ ਤਖ਼ਤ ਨਸ਼ੀਨੀ

ਸਵਾਮੀ ਸਮਰਥ ਰਾਮ ਦਾਸ ਜੀ ਦੀ ਅਮਰਨਾਥ ਦੀ ਯਾਤਰਾ ਨੂੰ ਜਾਂਦੇ ਵੇਲੇ ਸ੍ਰੀ ਨਗਰ ਦੇ ਮੁਕਾਮ ਤੇ ਛੇਵੇਂ ਪਾਤਸ਼ਾਹ ਸ਼੍ਰੀ ਗੁਰੂ ਹਰਗੋਬਿੰਦ ਸਾਹਿਬ ਨਾਲ ਮੁਲਾਕਾਤ ਹੋਈ ਸੀ। ਸਵਾਮੀ ਜੀ ਨੇ ਗੁਰੂ ਸਾਹਿਬ ਦੇ ਫੌਜੀ ਠਾਟ-ਬਾਟ ਤੇ ਅਚਰਜ ਪ੍ਰਗਟ ਕੀਤਾ ਸੀ। ਪਰ ਇਸ ਮੁਲਾਕਾਤ ਤੇ ਵਿਚਾਰ-ਵਟਾਂਦਰੇ ਦੇ ਮਗਰੋਂ ਸਵਾਮੀ ਜੀ ਦੇ ਵਿਚਾਰਾਂ ਵਿਚ ਤਬਦੀਲੀ ਆਉਣ ਤੋਂ ਬਾਦ ਉਨ੍ਹਾਂ ਨੇ ਆਪਣੇ ਸ਼ਿਸ਼ ਛਤਰਪਤੀ ਸ਼ਿਵਾਜੀ ਨੂੰ ਇੰਜ ਤਿਆਰ ਕੀਤਾ ਜਿਸ ਨੇ ਇਕ ਵਿਸ਼ਾਲ "ਹਿੰਦਵੀ ਸਵਰਾਜ" ਕਾਇਮ ਕੀਤਾ। ਇਸ ਨੇ 1645 ਵਿਚ 20 ਸਾਲ ਦੀ ਉਮਰ ਤੋਂ ਹੀ ਮੁਸਲਮਾਨਾਂ ਤੋਂ ਇਲਾਕੇ ਖੋਹਦਿਆਂ ਆਪਣਾ ਰਾਜ ਸਥਾਪਤ ਕਰਨਾ ਸ਼ੁਰੂ ਕੀਤਾ ਸੀ। 29 ਸਾਲਾਂ ਤਾਈਂ ਲਗਾਤਾਰ ਮੁਸਲਮਾਨਾਂ ਤੋਂ ਦੱਖਣ ਦੇਸ ਦਾ ਬੜਾ ਹਿੱਸਾ ਆਜ਼ਾਦ ਕਰਵਾਉਣ

ਪਿੱਛੋਂ, ਐਸੇ ਬਹਾਦਰ ਨੂੰ ਇਨ੍ਹਾਂ ਬ੍ਰਾਹਮਣਾਂ ਨੇ ਰਾਜ ਅਭੀਸ਼ੇਕ ਦੀ ਵਿਧੀ ਪੂਰੀ ਨਹੀਂ ਕਰਨ ਦਿੱਤੀ। ਇਹ ਕਹਿੰਦੇ ਹੋਏ ਕਿ ਓਹ ਨੀਵੀਂ ਜਾਤੀ ਦੇ ਹਨ, ਅਤੇ ਕਸ਼ਤ੍ਰੀ (ਖੱਤਰੀ) ਨਾ ਹੋਣ ਕਰ ਕੇ ਰਾਜ ਗੱਦੀ 'ਤੇ ਬੈਠਣ ਦੇ ਹੱਕਦਾਰ ਨਹੀਂ ਹੋ ਸਕਦੇ ਜਦ ਤਾਈਂ ਕਸ਼ਤਰੀ ਧਰਮ ਧਾਰਨ ਨਹੀਂ ਕਰ ਲੈਂਦੇ। ਹਾਲਾਂਕਿ ਉਨ੍ਹਾਂ ਦੇ ਸ਼ਾਸਤ੍ਰਾਂ ਮੁਤਾਬਕ ਕੋਈ ਮਨੁਖ ਆਪਣਾ ਵਰਨਾਸ਼੍ਰਮ ਤਬਦੀਲ ਨਹੀਂ ਕਰ ਸਕਦਾ, ਇਹ ਜਮਾਂਦਰੂ ਹੁੰਦੇ ਹਨ।

ਹਮਲਾਵਰਾਂ ਦੀ ਗ਼ੁਲਾਮੀ ਤੋਂ ਇਸ ਦੇਸ਼ ਦੇ ਵੱਡੇ ਹਿੱਸੇ ਨੂੰ ਆਜ਼ਾਦ ਕਰਵਾਉਣ ਵਾਲੇ ਸੂਰਮਾ ਨੂੰ ਇਨ੍ਹਾਂ ਦੇਸੀ ਬ੍ਰਾਹਮਣਾਂ ਨੇ ਆਪਣਾ ਗ਼ੁਲਾਮ ਕਿਹੜੇ ਢੰਗ ਨਾਲ ਬਣਾਇਆ ਉਹ ਇਕ ਅਨੋਖੀ ਸਾਖੀ ਹੈ। ਉਸ ਨੂੰ ਆਪਣੀ ਨੀਵੀਂ ਜਾਤੀ ਤੋਂ ਉੱਚਾ ਹੋ ਕੇ ਕਸ਼ਤਰੀ ਬਨਣ ਲਈ ਆਪਣੀ ਫੌਜੀ ਤਿਆਰੀਆਂ ਲਈ ਜ਼ਰੂਰੀ ਧਨ ਸਵਾ ਲੱਖ ਰੁਪਏ ਨੂੰ ਇਨ੍ਹਾਂ ਦੇ ਦਾਨ ਅਤੇ ਪੂਜਾ ਨਾਲ, ਇਸ ਨੂੰ 47 ਸਾਲ ਦੀ ਉਮਰ 1674 ਵਿਚ ਜਨੇਊ ਪਵਾ ਕੇ ਕਸ਼ਤਰੀ ਧਰਮ ਵਿਚ ਦਾਖਲ ਕੀਤਾ ਗਿਆ, ਤਾਂ ਹੀ ਰਾਜ ਗੱਦੀ 'ਤੇ ਬੈਠਨ ਦੀ ਵਿਧੀ ਪੂਰੀ ਕੀਤੀ ਗਈ।

ਇਹਦੇ ਲਈ ਗੁਰੂ ਸਾਹਿਬਾਨ ਨੇ ਸਿੱਖਾਂ ਨੂੰ ਇਨ੍ਹਾਂ ਬ੍ਰਾਹਮਣਾਂ ਦੇ ਵਹਿਮਾਂ-ਭਰਮਾਂ ਅਤੇ ਕਰਮ-ਕਾਂਡਾਂ ਦੇ ਚੁੰਗਲਾਂ ਤੋਂ ਆਜ਼ਾਦ ਕਰਵਾਇਆ ਸੀ। ਜਿਸ ਕਰ ਕੇ ਸਿੱਖਾਂ ਦਾ ਵਿਰੋਧ ਇਨ੍ਹਾਂ ਬ੍ਰਾਹਮਣਾ ਦਾ ਧਰਮ ਬਣ ਚੁੱਕਿਆ ਸੀ, ਹੁਣ ਵੀ ਹੈ ਤੇ ਅੱਗੋਂ ਵੀ ਰਹੇਗਾ। ਜਦ ਸਿੱਖਾਂ ਵਿਚੋਂ ਥਾਪੇ ਗਏ ਕੁੱਝ ਮਸੰਦ, ਇਨ੍ਹਾਂ ਦੀ ਪੈਰਵੀ ਕਰਨ ਅਤੇ ਸਿੱਖਾਂ 'ਤੇ ਜ਼ੁਲਮ ਢਾਉਨ ਲੱਗੇ, ਤੱਦ ਸ਼੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਨ੍ਹਾਂ ਦੋਸ਼ੀਆਂ ਨੂੰ ਉਬਲਦੇ ਕੜਾਹੇ ਵਿੱਚ ਪਾ ਕੇ ਸਾੜ ਦਿੱਤਾ ਸੀ। ਅਚਰਜ ਦੀ ਗੱਲ ਤਾਂ ਇਹ ਹੈ ਕਿ, ਅੱਜ-ਕੱਲ੍ਹ ਫਿਰ ਸਿੱਖਾਂ ਵਿਚੋਂ ਦੂਜੇ ਨਾਂ 'ਤੇ ਬ੍ਰਾਹਮਣ ਪੈਦਾ ਹੋਣ ਲਗ ਪਏ ਹਨ, ਯਾ ਫਿਰ ਆਪਣੇ ਭੋਲੇਪਨ ਨਾਲ ਅਸੀਂ ਆਪ ਬਣਾਉਣ ਦੇ ਦੋਖੀ ਹੁੰਦੇ ਜਾ ਰਹੇ ਹਨ। ਮੈਂ ਇਹ ਨਹੀਂ ਕਹਿੰਦਾ ਕਿ ਸਾਰੇ ਇੰਜ ਹੁੰਦੇ ਹਨ, ਪਰ ਫਿਰ ਭੀ ਕੁੱਝ ਗ੍ਰੰਥੀ, ਰਾਗੀ, ਪ੍ਰਚਾਰਕ, ਪ੍ਰਬੰਧਕ, ਲੀਡਰਾਂ ਅਤੇ ਸੰਤਾਂ ਨੇ ਇਨ੍ਹਾਂ ਬ੍ਰਾਹਮਣਾਂ ਨੂੰ ਵੀ ਪਿੱਛੇ ਛੱਡ ਦਿੱਤਾ ਹੈ। ਹਾਲਾਂਕਿ ਸ਼੍ਰੀ ਗੁਰੂ ਨਾਨਕ ਸਾਹਿਬ ਦਾ ਸਪਸ਼ਟ ਹੁਕਮ ਹੈ।

ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ॥
ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨ॥

(ਮ:੧ - ਅੰਗ ੧੨੪ - ਸ਼੍ਰੀ ਗੁਰੂ ਗ੍ਰੰਥ ਸਾਹਿਬ)

ਸ਼੍ਰੀ ਆਦਿ ਗ੍ਰੰਥ ਸਾਹਿਬ ਨੂੰ ਇਸੇ ਕਰ ਕੇ ਗੁਰੂ ਥਾਪਿਆ ਗਿਆ ਸੀ ਕਿ, ਅਸੀਂ ਹੋਰ ਪਾਸੇ ਭਟਕਣ ਦੀ ਬਜਾਏ ਆਪ ਖੁਦ ਕਿਸੇ ਵਿਚੋਲੇ ਦੇ ਬਿਨਾ ਆਪਣੇ ਗੁਰੂ ਸਾਹਿਬ ਪਾਸੋਂ ਮਾਰਗ ਦਰਸ਼ਨ ਲੈਂਦਿਆਂ ਸੱਚਾ, ਸੁੱਚਾ ਤੇ ਅੱਛਾ ਜੀਵਨ ਬਿਤੀਤ ਕਰਦਿਆਂ ਲੋਕ ਸੁਖੀ ਤੇ ਪਰਲੋਕ ਸੁਹੇਲੇ ਕਰ ਸਕੀਏ।

**ਗੁਰਬਾਣੀ ਦੀ ਗ਼ਲਤ ਵਿਆਖਿਆ**

ਸਭ ਤੋਂ ਪਹਿਲਾਂ ਮੈਂ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਰੰਭ ਤੋਂ ਸ਼ੁਰੂ ਕਰਦਾ ਹਾਂ। ਸੰਸਾਰ ਵਿਚ ਪਰਮਾਤਮਾ ਦੇ ਅਨੇਕ ਨਾਂ ਪ੍ਰਚਲਤ ਹਨ। ਪਰ ਕੇਵਲ ਸਿੱਖਾਂ ਦੀ ਕੇਵਲ ਇਕੋ ਵਿਚਾਰਧਾਰਾ ਹੈ ਜਿੱਥੇ ਕੋਈ ਅਨਜਾਨ ਨਾਂ ਨਹੀਂ ਲਿਆ ਗਿਆ, ਬਲਕਿ ਨਾਂ ਦੇ ਨਾਲ-ਨਾਲ ਉਸ ਦੇ ਗੁਣਾਂ ਦਾ ਬਖਾਨ ਵੀ ਦ੍ਰਿੜ ਕਰਵਾਂਦੇ ਹੋਏ ਉਸ ਦੇ ਨਾਲ ਜਾਣ-ਪਛਾਣ ਪੈਦਾ ਕਰਨ ਦੀ ਕੋਸ਼ਿਸ਼ ਕੀਤੀ ਗਈ ਤਾਂ ਜੋ ਪਰਮਾਤਮਾ ਬਾਰੇ ਕੋਈ ਭੁਲੇਖੇ ਅਤੇ ਚੱਕਰ ਵਿਚ ਨਾ ਪੈ ਜਾਣ।

ਪਰਮਾਤਮਾ ਦੇ ਨਾਂ ਅਤੇ ਉਸ ਦੇ ਗੁਣਾ ਦੀ ਸੰਖੇਪ ਵਿਆਖਿਆ ਤੋਂ ਆਰੰਭ ਕੀਤੇ ਪ੍ਰਸਾਦਿ ਦੇ "ਮੰਗਲਾ ਚਰਣ" ਨੂੰ "ਮੂਲ ਮੰਤ੍ਰ" ਦਾ ਨਾਂ ਦੇ ਕੇ ਉਸਦੀ ਸ਼ਕਲ ਵਿਗਾੜ ਦਿੱਤੀ ਗਈ ਅਤੇ ਪਰਮਾਤਮਾ ਦਾ ਗੁਣਾ ਦਾ ਸੰਕਲਪ ਹੀ ਭੁਲਾ ਦਿਤਾ ਗਿਆ। ਜਦ ਕਿ ਸਿੱਖ ਵਿਚਾਰਧਾਰਾ ਵਿਚ ਮੰਤ੍ਰ ਨਾਂ ਦਾ ਕੋਈ ਸਿੱਧਾਂਤ ਹੀ ਨਹੀਂ ਹੈ। ਫਿਰ ਜਿਨ੍ਹਾਂ ਗੁਣਾ ਦਾ ਵਰਨਣ ਕੀਤੇ ਗੁਰੂ (ਪ੍ਰਮਾਤਮਾ) ਦੇ ਪ੍ਰਸਾਦਿ ਦੀ ਥਾਂ, ਗੁਰੂ ਦੇ ਰਾਹੀਂ ਪ੍ਰਮਾਤਮਾ ਨੂੰ ਪ੍ਰਾਪਤ ਕਰਨ ਤੇ ਪੂਰਾ ਜ਼ੋਰ ਲਾ ਦਿੱਤਾ ਗਿਆ। ਇਹ ਗੁਰਬਾਣੀ ਵਿਚ ਆਇਆ ਸਿਧਾਂਤ ਜ਼ਰੂਰ ਹੈ ਕਿ, ਪ੍ਰਮਾਤਮਾ ਦੀ ਪ੍ਰਾਪਤੀ ਲਈ ਮਨੁਖ ਨੂੰ ਗੁਰੂ ਦੇ ਮਾਰਗ ਦਰਸ਼ਨ ਅਤੇ ਸਿਖਿਆਵਾਂ ਤੇ ਚੱਲਣ ਦੀ ਲੋੜ ਹੈ। ਪਰ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ੨ ਵਾਰੀ ਸੰਖੇਪ ਤੇ ਪੂਰੇ ਰੂਪ ਵਿਚ, ਬਾਣੀਆਂ ਦੇ ਆਰੰਭ ਵਿਚ ਆਇਆ ਮੰਗਲਾ ਚਰਣ, ਇਹ ਸਿਧਾਂਤ ਦ੍ਰਿੜ ਕਰਵਾਣ ਲਈ ਕਦੀ ਵੀ ਨਹੀਂ ਹੋ ਸਕਦਾ, ਕੇਵਲ ਤਾਂ ਕੇਵਲ ਪ੍ਰਮਾਤਮਾ ਦੀ ਉਪਾਸਨਾ ਅਤੇ ਉਸ ਦੀ ਕ੍ਰਿਪਾ ਤੋਂ ਅਰੰਭ ਕਰਨ ਦੇ ਅਰਥ ਹੀ ਹੋ ਸਕਦੇ ਹਨ।

ਇਸ ਮੰਗਲਾ ਚਰਣ ਦੇ ਅਰਥ ਨੂੰ ਗ਼ਲਤ ਸਮਝਣ ਤੋਂ ਸਿੱਖਾਂ ਨੂੰ ਬਚਾਉਣ ਅਤੇ ਉਸਦੀ ਸਹੀ ਵਿਆਖਿਆ ਲਈ ਸ਼੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਪਣੀ ਬਾਣੀਆਂ ਦੇ ਅਰੰਭ ਵਿਚ "ਗੁਰ ਪ੍ਰਸਾਦਿ" ਦੇ ਕੀਤੇ ਜਾ ਰਹੇ ਗ਼ਲਤ ਅਰਥ ਦੀ

ਸਪਸ਼ਟੀ ਕਰਨ ਲਈ "ਤਵ ਪ੍ਰਸਾਦਿ" (ਤੇਰੀ ਕ੍ਰਿਪਾ ਸਦਕਾ) ਦਾ ਬਾਰ ਬਾਰ ਉਚਾਰਨ ਕੀਤਾ ਹੈ। ਗੁਰੂ ਸਾਹਿਬ ਨੇ ੪੨ ਸਾਲ ਸਾਲਾਂ ਦੀ ਨਿਕੀ ਜਿਹੀ ਉਮਰ ਵਿਚ ਉਚਾਰਨ ਕੀਤੀਆਂ ਬਾਣੀਆਂ ਵਿੱਚ ਇਕੋ ਪ੍ਰਮਾਤਮਾਂ ਦੀ ਉਪਾਸਨਾ, ਅਨੇਕ ਨਾਂ ਅਤੇ ਜਿੰਨੇ ਗੁਣਾਂ ਦਾ ਵਰਨਣ ਕੀਤਾ ਹੈ, ਉਨੇ ਵਖਾਣ ਸੰਸਾਰ ਦੇ ਸਾਰੇ ਧਰਮ ਗ੍ਰੰਥ ਮਿਲ ਕਰ ਅਜ ਤਕ ਵੀ ਨਹੀਂ ਕਰ ਸਕਦੇ। ਫਿਰ ਐਸੇ ਗੁਰੂ ਨੂੰ ਕਿਸੇ ਦੇਵੀ, ਸ਼ਿਵ ਯਾ ਹੋਰ ਕਿਸੇ ਦੇ ਉਪਾਸ਼ਕ ਹੋਣਾ ਸਿੱਧ ਕਰਨ ਦੀ ਕੋਸ਼ਿਸ਼ ਦਾ ਅਰਥ ਮਹਜ਼ ਗ਼ਲਤ ਪਰੀਭਾਸ਼ਾ ਹੀ ਹੋ ਸਕਦਾ ਹੈ।

**ਕੁੱਝ ਆਪਣੀਆਂ ਗੱਲਾਂ**

ਸਿੱਖਾਂ ਵਿਚ ਆਪਸੀ ਵਿਵਾਦ ਅੱਜ ਦੀ ਨਵੀਂ ਗੱਲ ਨਹੀਂ, ਇਹ ਪਿਛਲੇ ਪੰਜ ਸੌ ਸਾਲਾਂ ਤੋਂ ਜ਼ਿਆਦਾ ਸਾਡੇ ਨਵੇਂ ਪੰਥ ਦੇ ਵਿਰੋਧ ਵਿਚ ਛੇੜੀ ਗਈ ਜੰਗ ਦੇ ਅਜ ਦਾ ਅਧੁਨਿਕ, ਸਾਇੰਟਿਫਿਕ 'ਤੇ ਯੋਜਨਾਬੱਧ ਰੂਪ ਹੈ। ਅੱਜ ਇਲੈਕਟ੍ਰਾਨਿਕ 'ਤੇ ਪ੍ਰਿੰਟ ਮੀਡੀਆ ਦੇ ਵਿਸਤਾਰ 'ਤੇ ਪਰਚਾਰ-ਪਰਸਾਰ ਕਾਰਨ ਇਹ ਵਿਵਾਦ ਬੜਾ ਭਿਯੰਕਰ ਰੂਪ ਧਾਰਨ ਕਰ ਚੁੱਕਾ ਹੈ। ਬੜੇ ਦੁੱਖ ਦੀ ਗੱਲ ਤਾਂ ਇਹ ਹੈ ਕਿ, ਇਸ ਵਿਵਾਦ ਦੇ ਭਾਗੀਦਾਰ ਦੂਜਾ ਕੋਈ ਨਹੀਂ, ਅਸੀਂ ਸਿੱਖ ਆਪ ਬਣਦੇ ਜਾ ਰਹੇ ਹਨ। ਦੂਜਿਆਂ ਨੇ ਤਾਂ ਚਿੰਗਾਰੀ ਸੁੱਟੀ ਹੋਈ ਹੈ, ਅਸੀਂ ਤਾਂ ਆਪਣਾ ਘਰ ਆਪ ਸਾੜਨ ਵਿਚ ਇਕ ਦੂਜੇ ਨਾਲ ਹੋੜ ਵਿਚ ਅੱਗੇ ਨਿਕਲਣ ਲਈ ਆਪਣੀ ਵਿਦਵਤਾ ਦਾ ਢੰਡੋਰਾ ਪਿੱਟਣ ਵਿਚ ਸ਼ਰਮ 'ਤੇ ਸ਼ਰਾਫਤ ਜ਼ਰੂਰੀ ਨਹੀਂ ਸਮਝਦੇ। ਅਸੀਂ ਆਪਣਾ ਘਰ ਸਾੜ ਕੇ ਸੰਸਾਰ ਨੂੰ ਦੀਪਾਵਲੀ ਦਾ ਉਤਸਵ ਵਿਖਾਉਣ ਦੇ ਯਤਨ ਵਿਚ, ਇਹ ਵੀ ਭੁਲਾਏ ਬੈਠੇ ਹਾਂ ਕਿ ਅਜ ਪੰਥ ਦੀ ਦੂਜੀਆਂ ਬਹੁਤੀਆਂ ਐਸੀਆਂ ਸੱਮਸਿਆਵਾਂ ਹਨ ਜਿਸ 'ਤੇ ਲੋੜੀਂਦਾ ਧਿਆਨ ਨਾ ਦੇਣ ਕਾਰਣ ਕੌਮ ਗਹਿਰੀ ਖਾਈ ਵਿਚ ਡਿੱਗਦੀ ਜਾ ਰਹੀ ਹੈ। ਸ਼੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਦੀਆਂ ਸਿਖਿਆਵਾਂ ਲੈਣ ਦੀ ਕੋਸ਼ਿਸ਼ 'ਤੇ ਪ੍ਰਚਾਰ ਕਰਨ ਦੀ ਬਜਾਏ, ਬਿਨਾ ਪੜ੍ਹੇ 'ਤੇ ਵਿਚਾਰੇ ਸ਼੍ਰੀ ਦਸਮ ਗ੍ਰੰਥ ਸਾਹਿਬ ਦੀ ਵਿਰੋਧਤਾ ਦਾ ਇਕੋ ਏਜੰਡਾ ਇਨ੍ਹਾਂ ਪ੍ਰੇਮੀਆਂ ਦੇ ਕੋਲ ਰਹਿ ਗਿਆ ਹੈ। ਜੋ ਤੁਹਾਡੇ ਮੰਨ 'ਤੇ ਬੁੱਧੀ ਨੂੰ ਚੰਗਾ ਨ ਲਗੇ, ਨ ਕਰੋ, ਨਾ ਹੀ ਮੰਨੋ, ਚੰਗੀ ਗੱਲ ਹੈ, ਪਰ ਉਸਦੇ ਵਿਰੋਧ ਕਰਨ ਵਿਚ ਇਨਸਾਨੀਅਤ ਛੱਡ ਦੇਣੀ, ਵਾਹਿਆਤ ਤੇ ਅਸ਼ਲੀਨ ਭਾਸ਼ਾ ਦਾ ਪ੍ਰਯੋਗ ਕਰਨਾ ਕਿਹੜੀ ਸ਼ਰਾਫ਼ਤ ਹੈ? ਸੰਸਾਰ ਨੂੰ ਤਮਾਸ਼ਾ ਵਿਖਾਣ ਦੇ ਇਲਾਵਾ ਹੋਰ ਕੀ ਹੈ? ਪੰਥ ਦੀ ਸ਼ੁੱਧਤਾ ਦੀ ਫ਼ਿਕਰ ਕਰਨ ਵਾਲੇ ਇਨ੍ਹਾਂ ਪ੍ਰੇਮੀਆਂ ਨੇ ਜਿੰਨਾਂ ਪੈਸਾ, ਸਮਾਂ ਅਤੇ ਤਾਕਤ, ਇਨ੍ਹਾਂ ਦੇ ਨਾਂ ਮੰਨਣ ਵਾਲੇ ਗ੍ਰੰਥ ਦੇ ਖੰਡਨ ਵਿਚ ਲਾ ਦਿੱਤੀ ਹੈ, ਉਨ੍ਹਾਂ ਆਪਣੇ ਗੁਰੂ ਮੰਨਣ ਵਾਲੇ ਗ੍ਰੰਥ ਨੂੰ ਖ਼ੁਦ ਪੜ੍ਹਣ-ਪੜ੍ਹਾਣ ਅਤੇ ਪਰਚਾਰ-ਪਰਸਾਰ 'ਤੇ ਹੀ ਲਾ ਦਿੰਦੇ ਤਾਂ ਅੱਜ ਡੇਰਾਵਾਦ ਦੇ ਵਹਿਮਾਂ-ਭਰਮਾਂ ਦੇ ਚੱਕਰਾਂ ਦਾ ਭੋਗ ਪੈ ਜਾਣਾ ਸੀ ਅਤੇ ਪੰਥ ਨੂੰ ਸਿੱਧੇ ਰਸਤੇ ਪਾਉਣ ਦਾ ਮਾਣ ਪ੍ਰਾਪਤ ਕਰਨਾ ਸੀ।

**ਹਿੰਦੂ ਦਾ ਅਰਥ**

ਹਜ਼ਾਰਾਂ ਸਾਲਾਂ ਤੋ ਸੰਸਾਰ ਦਾ ਇਤਿਹਾਸ ਗਵਾਹ ਹੈ ਕਿ ਜਿੰਨੀਆਂ ਕੌਮਾਂ ਜਿੱਥੇ-ਕਿੱਥੇ ਦੂਜਿਆਂ ਦੇਸ਼ਾਂ 'ਤੇ ਹਮਲੇ ਕਰਕੇ ਕਬਜ਼ਾ ਕੀਤਾ, ਉੱਥੋਂ ਦੇ ਪੁਰਾਤਨ ਵਸਨੀਕਾਂ ਦਾ ਬੜਾ ਭੈੜਾ ਹਾਲ ਕਰ ਦਿੱਤਾ, ਉਨ੍ਹਾਂ 'ਤੇ ਹਕੂਮਤ ਕਰਨ ਲਈ ਇਨ੍ਹਾਂ ਜ਼ੋਰ-ਜ਼ਬਰਦਸਤੀ ਕੀਤੀ ਕਿ ਉਨ੍ਹਾਂ ਦੀ ਵਖਰੀ ਮੂਲ ਪਛਾਣ, ਸੰਸਕ੍ਰਿਤੀ, ਭਾਸ਼ਾ ਖ਼ਤਮ ਕਰ ਕੇ ਉਨ੍ਹਾਂ ਕੌਮਾਂ ਦੀ ਹੋਂਦ ਨੂੰ ਮਿਟਾ ਕਰ ਸਦਾ ਲਈ ਗੁਲਾਮ ਬਣਾ ਦਿੱਤਾ। ਅੱਜ ਦੇ ਦੌਰ 'ਚੋਂ ਅਫਰੀਕਾ, ਆਸਟ੍ਰੇਲੀਆ 'ਤੇ ਅਮਰੀਕਾ ਦੇ ਮੂਲ ਵਸਨੀਕਾਂ ਦਾ ਹਾਲ ਸਾਹਮਣੇ ਮੌਜੂਦ ਹੈ।

ਆਰੀਆ ਨਸਲ ਦੇ ਹਮਲਾਵਰਾਂ ਨੇ ਵੀ ਭਾਰਤ ਨੂੰ ਜਿੱਤਣ ਤੋਂ ਬਾਦ ਇੱਥੋਂ ਦੇ ਮੂਲ ਵਸਨੀਕ ਦ੍ਰਾਵੜਾਂ ਨੂੰ ਅਛੂਤ 'ਤੇ ਨੀਵੀਂ ਜਾਤੀਆਂ ਵਿਚ ਵੰਡ ਕਰਦੇ ਹੋਏ ਹਜ਼ਾਰਾਂ ਸਾਲਾਂ ਇਨ੍ਹਾਂ ਸਿਰਾਂ 'ਤੇ ਸਾਮਾਜਿਕ, ਧਾਰਮਿਕ ਤੇ ਰਾਜਨੀਤਕ ਰਾਜ ਕੀਤਾ ਤੇ ਹੁਣ ਵੀ ਕਰ ਰਹੇ ਹਨ। ਪੱਛਮ ਦੇ ਯਹੂਦੀ, ਈਸਾਈ 'ਤੇ ਇਸਲਾਮ ਮਤਾਂ ਦੀ ਨੀਂਵ ਰਖਣ ਵਾਲਿਆਂ ਨੇ ਯੋਜਨਾਬੱਧ ਤਰੀਕਿਆਂ ਨਾਲ ਧਰਮ ਦੀਆਂ ਸਥਾਪਨਾਵਾਂ ਕੀਤੀਆਂ। ਪਰ ਉਸ ਤੋਂ ਸਦੀਆਂ ਪਹਿਲੋਂ ਤੋਂ ਭਾਰਤ ਵਿਚ ਰਹਿਣ ਵਾਲਿਆਂ ਦੇ ਧਰਮ ਦਾ ਕੋਈ ਨਾਂ ਨਹੀਂ ਸੀ, ਪਰ ਅਜ ਇਸੇ "ਸਨਾਤਮ ਧਰਮ" ਦਾ ਨਾਂ ਦੇ ਦਿੱਤਾ ਗਿਆ ਹੈ, ਜਿਸ ਦਾ ਵਰਣਨ ਕਿਸੇ ਪੁਰਾਤਨ ਗ੍ਰੰਥਾਂ ਵਿਚ ਨਹੀਂ ਮਿਲਦਾ ਅਤੇ ਨਾਂ ਹੀ "ਹਿੰਦੂ ਧਰਮ" ਦਾ ਕੋਈ ਨਾਂ ਕਿਤੇ ਮਿਲਦਾ ਹੈ।

ਇਸ ਤੋਂ ਬਾਦ ਮੁਸਲਮਾਨ ਹਮਲਾਵਰਾਂ ਦੀ ਵਾਰੀ ਆਈ, ਜਿੰਨ੍ਹਾਂ ਨੇ ਇਸ ਦੇਸ਼ ਦੇ ਵਾਸੀਆਂ ਨੂੰ "ਹਿੰਦੂ" ਦੇ ਗਾਲੀ ਸ਼ਬਦ ਨਾਲ ਸੰਬੋਧਨ ਕਰਨਾ ਆਰੰਭ ਕੀਤਾ। ਹਿੰਦੂ ਸ਼ਬਦ, ਫ਼ਾਰਸੀ (ਪਰਸ਼ੀਅਨ) ਭਾਸ਼ਾ ਦਾ ਹੈ, ਇਕ ਨਹੀਂ ਪੁਰਾਣੀਆਂ ਸਾਰੀਆਂ ਸ਼ਬਦ ਕੋਸ਼ਾਂ ਇਸ ਗੱਲ ਦਾ ਸਬੂਤ ਹਨ। ਇਸ ਸ਼ਬਦ ਦਾ ਅਰਥ ਹੈ, ਕਾਲਾ, ਗ਼ੁਲਾਮ, ਚੋਰ ਅਤੇ ਲੁਟੇਰਾ। ਇਸ

ਸ਼ਬਦ ਤੋਂ ਹੀ ਇਸ ਦੇਸ਼ ਦਾ ਨਾਂ "ਹਿੰਦ 'ਤੇ ਹਿੰਦੁਸਤਾਨ" ਪੈ ਗਿਆ। ਇਸ ਦੇਸ਼ ਨੂੰ ਜਿੱਤਣ ਲਈ ਪੱਛਮ ਤੋਂ ਜਿੰਨ੍ਹਾਂ ਪਹਾੜਾਂ ਨੂੰ ਲੰਘ ਕੇ ਆਉਣਾ ਪੈਂਦਾ ਸੀ ਉਸ ਦਾ ਨਾਂ "ਹਿੰਦੂ ਕੁਸ਼ ਪਹਾੜੀਆਂ" ਅਰਥਾਤ ਹਿੰਦੂਵਾਂ ਨੂੰ ਮਾਰਨ 'ਤੇ ਕੁਚਲਣ ਨੂੰ ਜਾਣ ਵਾਲੇ ਰਸਤੇ ਦੀਆਂ ਪਹਾੜੀਆਂ, ਦਾ ਨਾਂ ਦੇ ਦਿੱਤਾ ਗਿਆ। ਸੈਂਕੜੇ ਸਾਲ ਪਹਿਲੋਂ ਦੇ ਫ਼ਾਰਸੀ ਦੇ ਮਸ਼ਹੂਰ ਕਵੀ ਹਾਫ਼ਿਜ਼ ਸ਼ਿਰਾਜ਼ੀ ਦਾ ਇਕ ਸੇਅਰ ਜਿਸ ਵਿਚ ਹਿੰਦੂ ਸ਼ਬਦ ਦੀ ਵਰਤੋਂ ਕਾਲੇ ਰੰਗ ਲਈ ਕੀਤੀ ਹੋਈ ਹੈ ਪੇਸ਼ ਹੈ:-

ਅਗਰ ਆਂ ਤੁਰਕੇ ਸ਼ੀਰਾਜ਼ੀ, ਬ ਦਸਤ ਆਰਦ ਦਿਲੇ ਮਾਰਾ।

ਭਖ਼ਾਲੇ ਹਿੰਦੂਵਸ਼ ਬਖ਼ਸ਼ਮ, ਸਮਰਖ਼ੰਦ ਵ ਬੁਖ਼ਾਰਾ ਰਾ।

ਇਸ ਦਾ ਅਰਥ ਹੈ, "ਅਗਰ ਮੇਰਾ ਮਹਿਬੂਬ ਮੈਨੂੰ ਮਿਲ ਜਾਏ, ਤਾਂ ਮੈਂ ਉਸਦੇ ਚੇਹਰੇ ਦੇ ਕਾਲੇ ਤਿਲ ਦੇ ਉੱਤੇ ਸਮਰਖ਼ੰਦ ਅਤੇ ਬੁਖ਼ਾਰਾ ਨੂੰ ਕੁਰਬਾਣ ਕਰ ਦੇਵਾਂਗਾ।" ਉਸ ਜ਼ਮਾਨੇ ਵਿਚ ਇਹ ਦੋਵੇਂ ਸ਼ਹਿਰ ਬਹੁਤ ਵੱਡੇ ਤੇ ਮਸ਼ਹੂਰ ਹੁੰਦੇ ਸਨ।

ਹੁਣ ਇਹ ਹਿੰਦੂ ਸ਼ਬਦ ਭਾਰਤ ਵਾਸੀਆਂ ਦੇ ਮੂਲ ਧਰਮ ਦੇ ਨਾਂ ਨਾਲ ਇਨ੍ਹਾਂ ਪ੍ਰਚਲਿਤ ਹੋ ਗਿਆ ਹੈ ਕਿ ਇੱਥੋਂ ਦੇ ਵਸਨੀਕ, ਹਿੰਦੀ, ਹਿੰਦੂ, ਹਿੰਦੁਸਤਾਨ, 'ਤੇ ਹਿੰਦੂਤਵਾ ਨਾਲ ਆਪਣੇ ਆਪ ਤੇ ਗਰਵ ਕਰਨ ਲਗ ਪਏ। ਇਨ੍ਹਾਂ ਵਿਚੋਂ ਜਿਨ੍ਹਾਂ ਨੇ ਦੂਜੇ ਧਰਮ ਇਸਲਾਮ ਯਾ ਈਸਾਈ ਮਤ ਧਾਰਨ ਕੀਤਾ, ਇਨ੍ਹਾਂ ਬਾਰੇ ਇਨ੍ਹਾਂ ਹਿੰਦੂਆਂ ਨੇ ਚੁੱਪੀ ਸਾਧ ਲਈ। ਪਰ ਜਿੰਨ੍ਹਾਂ-ਜਿੰਨ੍ਹਾਂ ਨੇ ਵੀ ਇਸੇ ਧਰਮ ਵਿਚ ਰਹਿੰਦੇ ਹੋਏ ਇਨ੍ਹਾਂ ਦੇ ਪਰਚਲਿਤ ਧਰਮ ਪਰਣਾਲੀਆਂ ਵਿਚ ਸੁਧਾਰ ਲਿਆਉਣ ਦੀ ਕੋਸ਼ਿਸ਼ ਕੀਤੀ ਉਨ੍ਹਾਂ ਵਿਚੋਂ ਜੈਨ ਧਰਮ ਨੂੰ ਆਪਣੇ ਅੰਦਰ ਜਜ਼ਬ ਕਰ ਲਿਆ 'ਤੇ ਬੌਧ ਧਰਮ ਦਾ ਭਾਰਤ ਦੀ ਜ਼ਮੀਨ ਤੋਂ ਹੀ ਸਫ਼ਾਇਆ ਕਰ ਦਿੱਤਾ ਗਿਆ, ਉਨ੍ਹਾਂ ਦੇ ਹਜ਼ਾਰਾਂ ਮੰਦਰ ਖੰਡਹਰ ਬਣਾ ਦਿੱਤੇ ਗਏ ਅਤੇ ਲੱਖਾਂ ਨੂੰ ਮੌਤ ਦੇ ਘਾਟ ਉਤਰ ਦਿੱਤਾ ਗਿਆ। ਕਿਓਂਕਿ ਇਨ੍ਹਾਂ ਦੋਵਾਂ ਵਿਚ ਆਪਣੇ ਆਪ ਨੂੰ ਬਚਾਣ ਦੀ ਸ਼ਕਤੀ ਨਹੀਂ ਸੀ। ਫਿਰ ਇਸ ਤੋਂ ਬਾਦ ਸਿੱਖ ਪੰਥ ਦੀ ਵਾਰੀ ਆਈ, ਜਿਸ ਦੀ "ਮਨੁਖਤਾ ਸੁਧਾਰ ਲਹਿਰ" ਤੇ ਇਨ੍ਹਾਂ ਦੇ ਪਾਖੰਡ ਦੀਆਂ ਜੜ੍ਹਾਂ ਪੁੱਟਣ ਦਾ ਕੰਮ ਸ਼ੁਰੂ ਕੀਤਾ, ਜਿਸ ਦਾ ਵਿਰੁੱਧ ਕਰਨਾ ਸੁਭਾਵਕ ਸੀ।

### ਸਿੱਖਾਂ ਦੇ ਵਿਰੁੱਧ

ਸ਼੍ਰੀ ਗੁਰੂ ਨਾਨਕ ਸਾਹਿਬ ਨੇ ਇਕ ਨਵੀਂ "ਮਨੁੱਖਤਾ ਸੁਧਾਰ ਲਹਿਰ" ਜੋ ਸਰਬ ਵਿਆਪੀ ਪਰਮਾਤਮਾਂ "ਇੱਕ" ਦੇ ਆਸਰੇ ਸ਼ੁਰੂ ਕੀਤੀ, ਜਿਸ ਦਾ ਵਰਣਨ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੇ ਮੰਗਲਾ ਚਰਣ ਦੇ ਸ਼ਬਦ ਤੋਂ ਸਪਸ਼ਟ ਹੈ। ਇਸ ਲਹਿਰ ਨੇ ਜੋ 239 ਸਾਲਾਂ ਤਾਈਂ 1੦ ਗੁਰੂ ਸਾਹਿਬਾਨ ਨੇ ਚਲਾਈ ਸੀ, ਇੰਨੇ ਮਜ਼ਬੂਤ ਤੇ ਤਾਕਤਵਰ ਪੈਰੋਕਾਰ ਪੈਦਾ ਕੀਤੇ, ਜਿਨ੍ਹਾਂ ਨੂੰ ਸਿਰਾਂ ਦੇ ਮੁੱਲ ਪਾਉਣ ਦੇ ਬਾਵਜੂਦ ਖ਼ਤਮ ਨਹੀਂ ਕੀਤਾ ਜਾ ਸਕਿਆ, ਜਿੰਨੀ ਸਾਡੇ ਵਿਰੁਧ ਤਾਕਤ ਵਰਤਦੀ ਗਈ, ਅਸੀਂ ਉਨੇ ਹੀ ਜ਼ਿਆਦਾ ਤਾਕਤਵਰ ਹੁੰਦੇ ਗਏ, ਹਾਲਾਤ ਦਾ ਅੰਦਾਜ਼ਾ ਇਕੋ ਸ਼ੇਅਰ ਤੋਂ ਹੀ ਕੀਤਾ ਜਾਸਕਦਾ ਹੈ।

ਮੰਨੂ ਸਾਡੀ ਦਾਤਰੀ, ਅਸੀਂ ਮੰਨੂ ਦੇ ਸੋਇ ।

ਜਿਉਂ ਜਿਉਂ ਮੰਨੂ ਵਢਦਾ, ਅਸੀਂ ਦੂਣ ਸਵਾਏ ਹੋਏ ।

ਸਾਡੇ ਵੈਰੀਆਂ ਨੂੰ ਉਤੇ ਦਿੱਤੇ ਸ਼ੇਅਰ ਦਾ ਚੰਗੀ ਤਰ੍ਹਾਂ ਚੇਤਾ ਹੋਣ ਕਰਕੇ, ਸਾਨੂੰ ਕੱਟਣ ਦੀ ਗਲਤੀ ਕਰਨ ਦੀ ਥਾਂ ਜੜ੍ਹਾਂ ਪੁੱਟਣ ਲਈ ਹੁਣ ਮਸ਼ਹੂਰ ਰਾਜਨੀਤਿਕ ਚਾਣਕ ਦੀ ਨੀਤੀ ਨੂੰ ਅਪਣਾ ਰਹੇ ਹਨ। ਜਿਸ ਦੇ ਬਾਰੇ ਮਸ਼ਹੂਰ ਹੈ ਕਿ ਇਕ ਵਾਰੀ ਉਸ ਨੂੰ ਜੰਗਲੀ ਪੌਦਿਆਂ ਦੇ ਕੰਡੇ ਚੁਭ ਗਏ ਸੀ। ਉਸ ਨੇ ਕੇਵਲ ਕੰਡੇ ਵਾਲੇ ਪੌਦੇ ਹੀ ਨਹੀਂ ਉਖਾੜ ਸੁੱਟੇ, ਬਲਕਿ ਉਨ੍ਹਾਂ ਦੀ ਜੜਾਂ ਵਿਚ ਮੱਠਾ ਵੀ ਨਾਲ ਨਾਲ ਪਾਉਂਦਾ ਗਿਆ ਤਾਂ ਜੋ ਜੜਾਂ ਵੀ ਸੜ ਜਾਨ ਅਤੇ ਫਿਰ ਉਨ੍ਹਾਂ ਦੇ ਦੁਬਾਰਾ ਉਗਣ ਦੀ ਸੰਭਾਵਨਾ ਹੀ ਖ਼ਤਮ ਕਰ ਦਿਤੀ ਜਾਏ।

ਜਦ ਤਾਈਂ ਇੰਨ੍ਹਾਂ ਅਹਿਸਾਨ ਫ਼ਰਾਮੋਸ਼ ਦੇਸ਼ ਵਾਸੀਆਂ ਨੂੰ ਮੁਗ਼ਲਾਂ 'ਤੇ ਅੰਗਰੇਜ਼ਾਂ ਦੇ ਸਾਮਰਜ ਤੋਂ ਧਰਮ ਅਤੇ ਦੇਸ਼ ਨੂੰ ਬਚਾਉਣ ਲਈ ਸਿੱਖਾਂ ਦੀਆਂ ਕੁਰਬਾਨੀਆਂ ਦੀ ਲੋੜ ਸੀ, ਸਾਡਾ ਜੀ ਭਰ ਕੇ ਸਤਿਕਾਰ, ਸਨਮਾਨ 'ਤੇ ਤਰੀਫ ਕੀਤੀ ਜਾਂਦੀ ਰਹੀ। ਹਜ਼ਾਰਾਂ ਸਾਲਾਂ ਤੋਂ ਗ਼ੁਲਾਮ ਦੇਸ਼ ਵਾਸੀਆਂ ਨੂੰ ਆਜ਼ਾਦ ਕਰਨ ਲਈ ਸਿੱਖ ਕੌਮ ਦੀ ਪੰਜ ਸੌ ਸਾਲਾਂ ਦੀ ਲਗਾਤਾਰ ਕੁਰਬਾਨੀਆਂ ਦੇ ਬਾਦ ਇਨ੍ਹਾਂ ਨੂੰ "ਜਰਾਇਮ ਪੇਸ਼ਾ, ਨਾ ਪਸੰਦੀਦਾ ਅਤੇ ਆਤੰਕ ਵਾਦੀ" ਘੋਸ਼ਿਤ ਕਰ ਦਿੱਤਾ ਗਿਆ। ਇਸ ਦੇ ਬਾਰੇ ਚਰਚਾ ਕਰਨਾ ਹੁਣ ਦਾ ਵਿਸ਼ਾ ਨਹੀਂ ਹੈ, ਹਾਲਾਤ ਨੂੰ ਸਮਝਣ ਲਈ ਕੇਵਲ ਇਕ ਸ਼ੇਅਰ ਪੇਸ਼ ਕਰਨਾ ਚਾਹੁੰਦਾ ਹਾਂ।

ਜਬ ਗੁਲਿਸਤਾਂ ਕੋ, ਖ਼ੂਨ ਕੀ ਜ਼ਰੂਰਤ ਪੜੀ, ਸਭ ਸੇ ਪਹਿਲੇ ਹਮਾਰੀ ਹੀ ਗਰਦਨ ਕਟੀ।

ਫ਼ਿਰ ਭੀ ਕਹਿਤੇ ਹੈਂ ਹਮ ਸੇ, ਇਹ ਅਹਿਲੇ ਚਮਨ, ਇਹ ਗੁਲਿਸਤਾਂ ਹਮਾਰਾ, ਤੁਮ੍ਹਾਰਾ ਨਹੀਂ।

**ਸਿੱਖਾਂ ਦੇ ਵਿਰੁਧ ਦੀ ਨਿੱਕੀ ਜਿਹੀ ਸੂਚੀ**

ਸਿੱਖਾਂ ਦੇ ਵਿਰੋਧ ਦਾ ਪੰਜ ਸੌ ਸਾਲਾ ਪੁਰਾਤਨ ਇਤਿਹਾਸ ਹੈ। ਇੰਨੇ ਲੰਬੇ ਅਰਸੇ ਦੇ ਇਤਿਹਾਸ ਵਿਚੋਂ ਕੇਵਲ ਧਰਮ ਦੇ ਖੇਤਰ ਦੀ ਇਕ ਸੰਖੇਪ ਸੂਚੀ ਇਸ ਤਰ੍ਹਾਂ ਪੇਸ਼ ਕਰਨ ਦੀ ਕੋਸ਼ਿਸ਼ ਕਰਾਂਗਾ। ਸ਼੍ਰੀ ਗੁਰੂ ਨਾਨਕ ਸਾਹਿਬ ਦਾ ਜਨੇਊ ਪਹਿਨਣ ਤੋਂ ਇਨਕਾਰ ਕਰਦੇ ਹੋਏ ਹਿੰਦੂ ਹੋਣ ਤੋਂ ਇਨਕਾਰੀ ਹੋਣਾ। ਹਿੰਦੂਆਂ ਦੀ ਜਾਤਿ 'ਤੇ ਲਿੰਗ ਦੇ ਨਾਂ 'ਤੇ ਭੇਦ-ਭਾਓ, ਮੂਰਤੀ ਪੂਜਨ ਅਤੇ ਪਾਖੰਡੀ ਰੀਤਿ-ਰਿਵਾਜਾਂ ਦਾ ਖੰਡਨ ਕਰਨਾ, ਅਤੇ ਪਰਮਾਤਮਾ ਤਾਈਂ ਪੁੱਜਣ ਲਈ ਪੁਜਾਰੀਆਂ ਤੇ ਮੁੱਲਾਂ ਦੀ ਜ਼ਰੂਰਤ ਤੋਂ ਇਨਕਾਰ ਕਰਨਾ।

ਗੁਰੂ ਸਾਹਿਬ ਦੀ ਇੱਕਤਰ ਕੀਤੀ ਹੋਈ ਬਹੁਭਾਸ਼ੀ ਬਾਣੀਆਂ ਦਾ ਇਕੋ ਲਿਪੀ ਵਿਚ ਲਿਖਣ ਲਈ ਦੂਜੇ ਗੁਰੂ ਸਾਹਿਬ ਸ਼੍ਰੀ ਗੁਰੂ ਅੰਗਦ ਸਾਹਿਬ ਦਾ ਪ੍ਰਚਲਤ ਲਿਪੀਆਂ ਅਤੇ ਦੇਵ ਭਾਸ਼ਾ ਸੰਸਕ੍ਰਿਤ ਨੂੰ ਛੱਡ ਕੇ ਇਕ ਨਵੀਂ ਵਖਰੀ ਲਿਪਿ "ਗੁਰਮੁਖੀ" ਈਜਾਦ ਕਰਨਾ। ਜੋ ਸਿੱਖਾਂ ਦੀ ਵੱਖਰੀ ਪਛਾਣ ਹੋਣ ਦਾ ਪ੍ਰਤੀਕ ਬਣ ਗਿਆ ਸੀ ਅਤੇ ਧਰਮ ਦੇ ਨਾਂ 'ਤੇ ਕੇਵਲ ਅਧਿਆਤਕ ਬੱਲ ਹੀ ਨਹੀਂ ਬਲਕਿ ਸ਼ਾਰੀਰਕ ਬਲ ਵਧਾਉਣ ਤੇ ਵੀ ਜ਼ੋਰ ਦੇਣ ਲਈ ਸੰਗਤ ਤੇ ਪੰਗਤ ਦੇ ਨਾਲ ਨਾਲ ਅਖਾੜੇ ਸ਼ੁਰੂ ਕਰਨੇ। ਜੋ ਹਜ਼ਾਰਾਂ ਸਾਲਾਂ ਤੋ ਕੁਚਲੀ ਹਿੰਦੂ ਕੌਮ ਵਿਚੋਂ ਕੱਢ ਕੇ ਸਿੱਖਾਂ ਨੂੰ ਇਕ ਬਲਵਾਨ ਤੇ ਨਿਰਭੈ ਸ਼ਕਤੀ ਪਰਦਾਨ ਕਰਨਾ। ਉਨ੍ਹਾਂ ਦੇ ਉੱਚੀ ਜਾਤਿਆਂ ਦੇ ਜਾਤਿ ਅਭਿਮਾਨ ਨੂੰ ਠੱਲ ਪਾਉਂਦੇ ਹੋਏ ਸਾਧਾਰਨ ਮੁਨੱਖਾਂ ਵਿਚੋਂ ਚਾਰੋਂ ਵਰਨਾਸ਼ਰਮ ਦੇ ਧਾਰਨੀਆਂ ਦੀ ਸਿਰਜਨਾ ਤੋਂ ਈਰਖਾ ਹੋਣਾ ਸੁਭਾਵਕ ਕਾਰਨ ਸੀ।

ਧਰਮ ਅਤੇ ਵਪਾਰ ਦੇ ਇਕ ਵਖਰੇ ਕੇਂਦਰ ਲਈ, ਚੌਥੇ ਗੁਰੂ ਸਾਹਿਬ ਸ਼੍ਰੀ ਗੁਰੂ ਰਾਮਦਾਸ ਜੀ ਦਾ "ਗੁਰੂ ਦੀ ਚੱਕ" (ਜੋ ਹੁਣ ਸ਼੍ਰੀ ਅੰਮ੍ਰਿਤਸਰ ਸਾਹਿਬ ਕਹਾਉਂਦਾ ਹੈ) ਨਾਂ ਦਾ ਨਵਾਂ ਸ਼ਹਿਰ ਅਬਾਦ ਕਰਨਾ। ਪੁਰਾਤਨ ਇਤਹਾਸਕ ਤੀਰਥ ਸਥਾਨਾਂ ਦੇ ਇਸ਼ਨਾਨ ਦਾ ਪਾਖੰਡ ਦੂਰ ਕਰਨ ਲਈ, ਇਕ ਨਵਾਂ ਤੀਰਥ ਅਤੇ ਸਰੋਵਰ ਬਣਾਉਣਾ।

ਪੰਜਵੇਂ ਗੁਰੂ ਸਾਹਿਬ ਦਾ "ਹਰਿ ਮੰਦਰ" ਦੇ ਨਾਂ ਤੇ ਇਕ ਵਖਰੇ ਧਰਮ ਸਥਾਨ ਦੀ ਸਿਰਜਨਾ ਕਰਨਾ ਤੇ ਇਸ ਦੀ ਨੀਂਵ ਇਕ ਮੁਸਲਮਾਨ ਫਕੀਰ ਹਜ਼ਰਤ ਮੀਆਂ ਮੀਰ ਜੀ ਦੇ ਹੱਥੋਂ ਰਖਵਾ ਕੇ ਹਿੰਦੂ-ਮੁਸਮਾਨ ਦਾ ਭੇਦ-ਭਾਵ ਮਿਟਾ ਦੇਣਾਂ, ਅਤੇ ਆਪਣਾ ਵਖਰਾ ਧਰਮ ਸਥਾਨ ਸਥਾਪਨ ਕਰਨਾ।

ਸ਼੍ਰੀ ਆਦਿ ਗ੍ਰੰਥ ਸਾਹਿਬ ਦਾ ਸੰਪਾਦਨ ਕਰਦੇ ਹੋਏ ਇਹਦੇ ਵਿਚ, ਸਿੱਖ ਗੁਰੂ ਸਾਹਿਬਾਨ, ਮੁਸਲਮਾਨਾਂ, ਅਛੂਤਾਂ ਤੇ ਹਿੰਦੂਆਂ ਦੇ ਭਿੰਨ-ਭਿੰਨ ਜਾਤੀਆਂ ਦੇ ਮਹਾਪੁਰਖਾਂ ਨੂੰ ਧੁਰੋਂ ਅਵਤਰਿਤ ਬਾਣਿਆਂ ਦਾ ਇਕੋ ਸਰੂਪ ਵਿਚ ਸ਼ਾਮਿਲ ਕਰਨਾ। ਇਸ ਤਰ੍ਹਾਂ ਧਰਮ ਅਤੇ ਜਾਤਿ-ਪਾਤਿ ਦੇ ਨਾਂ ਤੇ ਪੈਦਾ ਕੀਤਿਆਂ ਦੀਵਾਰਾਂ ਨੂੰ ਢਾਹੁਣ ਦੀ ਪਹਿਲ ਕਰਨੀ। ਮਲੇਛ ਸਮਝੇ ਜਾਣਵਾਲੇ ਮੁਸਲਮਾਨਾਂ ਅਤੇ ਜਾਂਨਵਰਾਂ ਨਾਲੋਂ ਵੀ ਬਦਤਰ ਵਰਤਾਅ ਸਹਿਨ ਕਰਨ ਵਾਲੇ ਅਛੂਤਾਂ ਨੂੰ ਪੂਜਨੀਕ ਸਥਾਨ ਪ੍ਰਦਾਨ ਕਰਨਾ।

ਛੇਵੇਂ ਪਾਤਸ਼ਾਹ ਸ਼੍ਰੀ ਗੁਰੂ ਹਰਗੋਬਿੰਦ ਸਾਹਿਬ ਦਾ ਸ਼ਸਤਰ ਧਾਰਨ ਕਰਨਾ ਅਤੇ ਸਿੱਖਾਂ ਨੂੰ ਵੀ ਸ਼ਸਤਰ ਧਾਰਨ ਕਰਨ ਅਤੇ ਚਲਾਉਣ ਲਈ ਪ੍ਰੇਰਨਾ ਦੇਣਾ। ਇਸ ਤਰ੍ਹਾਂ ਪ੍ਰੰਪਰਾਗਤ ਤੌਰ 'ਤੇ ਧਰਮ ਦੇ ਨਾਂ ਤੇ ਜ਼ੋਰ-ਜ਼ਬਰਦਸਤੀ ਦੀ ਈਨ ਮੰਨਣ ਦੀ ਥਾਂ, ਜੂਝਣ ਅਤੇ ਮਰਨ-ਮਾਰਨ ਦਾ ਚਾਵ ਪੈਦਾ ਕਰਨਾ। ਦਬਿਆਂ-ਕੁਚਲਿਆਂ ਲੋਕਾਂ ਨੂੰ ਮੁਕਾਬਲੇ ਤੇ ਜਿਤਵਾਕੇ ਧਰਮ ਦੇ ਖੇਤਰ ਵਿਚ ਇਕ ਨਵੀਂ ਕ੍ਰਾਂਤੀ ਪੈਦਾ ਕਰਨੀ।

ਨੌਵੇਂ ਗੁਰੂ ਸਾਹਿਬ ਦਾ ਨਾਂ ਸ਼੍ਰੀ ਤਿਆਗ ਮਲ ਜੀ ਤੋਂ ਸ਼੍ਰੀ ਤੇਗ ਬਹਾਦਰ ਜੀ ਹੋਣ ਦੀ ਸਾਖੀ ਸਭ ਨੂੰ ਪਤਾ ਹੀ ਹੈ, ਇਨੇ ਜੁਝਾਰੂ ਸੂਰਬੀਰ ਦਾ ਧਾਰਮਕ ਗੁਰਗਦੀ ਤੇ ਬਿਰਾਜਮਾਨ ਹੋਣਾਂ ਇਨ੍ਹਾਂ ਦੇ ਛਾਤੀ 'ਤੇ ਸੱਪ ਲੇਟਣ ਵਾਲੀ ਗੱਲ ਸੀ।

ਦਸਵੇਂ ਗੁਰੂ ਸਾਹਿਬ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਤਾਈਂ ਸਿੱਖ ਪੰਥ ਦੀ ਕ੍ਰਾਂਤੀਕਾਰੀ ਵਿਚਾਰਧਾਰਾ ਦੇ ਪੈਰੋਕਾਰਾਂ ਦੀ ਤਦਾਦ ਵਿਚ ਵਾਧਾ ਅਤੇ ਤਾਕਤਵਰ ਹੋਣ ਨੂੰ ਹਿੰਦੂ ਧਰਮ ਦੇ ਵਰਨ-ਆਸ਼ਰਮ ਪ੍ਰਨਾਲੀ ਲਈ ਖ਼ਤਰਾ ਸਮਝਦੇ ਹੋਏ ਗੁਰੂ ਸਾਹਿਬ ਦੇ ਵਿਰੁਧ ਜੰਗਾਂ ਕਰਨਾ। ਗੁਰੂ ਸਾਹਿਬ ਦੇ 42 ਸਾਲ ਦੇ ਜੀਵਨ ਕਾਲ ਵਿਚ 2● ਲੜਾਈਆਂ ਥੋਪੀਆਂ ਗਈਆਂ ਸਨ। ਜਿਨ੍ਹਾਂ ਦਾ ਆਰੰਭ ਹਿੰਦੂ ਰਾਜਿਆਂ ਨੇ ਹੀ ਕੀਤਾ ਸੀ ਅਤੇ 12 ਲੜਾਈਆਂ ਸਿੱਧਾ ਇਨ੍ਹਾਂ ਨੇ ਹੀ ਕੀਤੀਆਂ ਅਤੇ ਬਾਕੀ ਲੜਾਈਆਂ ਲਈ ਮੁਗ਼ਲ ਸਰਕਾਰ ਨੂੰ ਉਕਸਾਇਆ ਅਤੇ ਭਰਪੂਰ ਸਮਰਥਨ ਦਿੰਦੇ ਰਹੇ। ਇਸ ਤੋਂ ਬਾਦ ਬੰਦਾ ਸਿੰਘ ਬਹਾਦਰ ਕੇ ਖ਼ਿਲਾਫ ਜੰਗਾਂ ਵਿਚ ਵੀ ਭਰਪੁਰ ਸਹਿਯੋਗ ਦਿੱਤਾ ਗਿਆ ਸੀ।

ਹਿੰਦੂਆਂ ਦੇ ਅਨੇਕ ਦੇਵੀ ਦੇਵਤਾਵਾਂ ਨੂੰ ਪਰਮਾਤਮਾ ਮੰਨਣ ਨੂੰ ਖੰਡਨ ਕਰਦੇ ਹੋਏ ਇਕੋ ਪਰਮਾਤਮਾ ਨਾਲ ਜੋੜਨ ਲਈ ਸ਼੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸ਼੍ਰੀ ਦਸਮ ਗ੍ਰਿੰਥ ਸਾਹਿਬ ਵਿਚੋਂ ਅਨੇਕੋਂ ਪਰਮਾਣ ਪੇਸ਼ ਕੀਤੇ ਜਾਸਕਦੇ ਹਨ ਜੋ ਹਿੰਦੂਆਂ ਦੇ ਵਿਰੋਧ ਕਰਨ ਦਾ ਇਕ ਹੋਰ ਕਾਰਨ ਹੈ।

## ਸਾਡੇ 'ਤੇ ਹਮਲੇ

ਅਰਬੀ ਭਾਸ਼ਾ ਦਾ ਇਕ ਅਖਾਣ ਮਸ਼ਹੂਰ ਹੈ, "ਸ਼ੇਰਾਂ ਦੀ ਐਸੀ ਫੌਜ ਜਿਸ ਦੀ ਕਮਾਨ ਇਕ ਗਿੱਦੜ ਕਰ ਰਿਹਾ ਹੋਵੇ, ਹਾਰ ਜਾਵੇਗੀ ਗਿੱਦੜਾਂ ਦੀ ਐਸੀ ਫੌਜ ਤੋਂ ਜਿਸਦੀ ਕਮਾਨ ਇਕ ਸ਼ੇਰ ਕਰ ਰਿਹਾ ਹੋਵੇ"। ਸਾਡੀ ਹਾਲਤ ਇਸ ਤੋਂ ਭਿੰਨ ਨਹੀਂ ਹੈ। ਅਸਾਂ ਨੇ ਆਪ ਤਾਂ ਕੁੱਝ ਕਰਨਾ ਨਹੀਂ, ਲੀਡਰਾਂ ਦੇ ਆਸਰੇ ਪੰਥ ਨੂੰ ਛੱਡੀ ਬੈਠੇ ਹਾਂ। ਜਿਨ੍ਹਾਂ ਵਿਚੋਂ ਬਹੁਤੇ "ਕੌਮ ਫਰੋਸ਼" (ਕੌਮ ਨੂੰ ਵੇਚ ਖਾਣ ਵਾਲੇ) ਆਪੋ-ਆਪਣਾ ਘਰ ਭਰਨ ਵਿਚ ਲੱਗੇ ਹੋਏ ਹਨ। ਜੇ ਤੁਸੀਂ ਆਪਣੀਆਂ ਚੁਣੌਤੀਆਂ ਨਾਲ, ਆਪ ਨਹੀਂ ਝੂਜਨਾ ਚਾਹੁੰਦੇ ਹੋ, ਤਾਂ ਦੂਜਿਆਂ ਨੂੰ ਦੋਸ਼ ਦੇਣ ਦਾ ਕੀ ਲਾਭ? ਕੀ ਇਸੇ ਤਰ੍ਹਾਂ ਦੂਜਿਆਂ ਨੂੰ ਦੋਸ਼ ਲਾਂਦਿਆਂ ਸਮਸਿਆਵਾਂ ਹੱਲ ਕੀਤੀਆਂ ਜਾ ਸਕਦੀਆਂ ਹਨ? ਅੱਜ ਦੁਨਿਆਂ ਦੀਆਂ ਤਮਾਮ ਕੌਮਾਂ ਵਿੱਚ ਇਹੋ ਜਿਹੇ ਹਾਲਾਤ ਪੈਦਾ ਹੁੰਦੇ ਯਾ ਸਰਕਾਰਾਂ ਵਲੋਂ ਪੈਦਾ ਕੀਤੇ ਜਾ ਰਹੇ ਹਨ। ਪਰ ਉਨ੍ਹਾਂ ਸਾਰੀਆਂ ਕੌਮਾਂ ਦੇ ਮੰਨਣ ਵਾਲਿਆਂ ਨੇ ਆਪੋ-ਆਪਣੀਆਂ ਯੋਜਨਾ ਬਣਾਈਆਂ ਹੋਈਆਂ ਹਨ। ਉਨ੍ਹਾਂ ਦਾ ਨਿਸ਼ਚਾ ਆਪਣੇ ਕੌਮ ਦੇ ਮੰਨਣ ਵਾਲਿਆਂ ਨੂੰ ਧਰਮ ਦੀ ਸਹੀ ਸੇਧ ਦਿੰਦੇ ਹੋਏ, ਸਰਕਾਰੀ ਸਕੀਮਾਂ ਦਾ ਲਾਭ ਉਠਾਂਦੇ, ਉਚੀ ਤੇ ਅੱਛੀ ਤਲੀਮ ਦਿਲਾਣ ਅਤੇ ਆਰਥਕ ਭਲਾਈ ਲਈ ਕਈ ਵਿਅਕਤੀ ਅਤੇ ਸੰਸਥਾਵਾਂ ਅਨਥੱਕ ਕੰਮ ਕਰ ਰਹੀਆਂ ਹਨ। ਪਰ ਸਾਡਾ ਸਾਲਾਨਾ ਕਰੋੜਾਂ ਰੁਪਈਆਂ ਦਾ ਦਸਵੰਧ, ਮੁੱਠੀ ਭਰ ਲੋਕਾਂ ਦੀ ਚਾਪਲੂਸੀਆਂ ਅਤੇ ਜੇਬਾਂ ਭਰਨ ਵਿਚ ਹੀ ਜਾ ਰਿਹਾ ਹੈ।

ਅਸੀਂ ਵੈਰੀਆਂ ਦੀ ਤਾਕਤ ਕਰ ਕੇ ਪਛੜ ਨਹੀਂ ਰਹੇ ਹਾਂ, ਆਪਣੀਆਂ ਕਮਜ਼ੋਰਿਆਂ ਕਰ ਕੇ ਦਿਨੋ-ਦਿਨ ਪਛੜਦੇ ਹੀ ਚਲੇ ਜਾ ਰਹੇ ਹਾਂ। ਅੱਜ ਜ਼ਰੂਰਤ ਇਸ ਗੱਲ ਦੀ ਹੈ ਕਿ, ਅਸੀਂ ਖੁਦ ਸਵੈ-ਪੜਚੋਲ ਕਰੀਏ। ਸਾਡੇ ਧਰਮ, ਸਾਹਿਤ, ਸੰਸਕਾਰ, ਰੀਤੀ-ਰਿਵਾਜ, ਕੇਸਾਂ ਦੀ ਜ਼ਾਹਰੀ ਪਛਾਣ, ਪੰਜਾਬੀ ਭਾਸ਼ਾ ਨੂੰ ਖ਼ਤਮ ਕਰਨ ਦੀ ਕੂਟ-ਨੀਤੀਆਂ, ਗੁਰਮੁਖੀ ਲਿਪੀ ਨੂੰ ਲੁਪਤ ਕਰਨ ਦੀਆਂ ਸਾਜ਼ਸ਼ਾਂ ਜ਼ੋਰ ਪਕੜਦੀਆਂ ਜਾ ਰਹੀਆਂ ਹਨ। ਸਾਡੀ ਆਪਣੀ ਗੁਰਬਾਣੀ ਨੂੰ ਗੁਰਮੁਖੀ ਲਿਪੀ ਵਿਚ ਪੜ੍ਹਨ-ਪੜ੍ਹਾਨ ਦੀ ਤਰਫੋਂ ਬੇਰੁਖੀ, ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਆਪ ਪੜ੍ਹਨ, ਪੜ੍ਹਾਨ, ਸਮਝਨ ਅਤੇ ਬਾਣੀ ਦੇ ਮਾਰਗ ਦਰਸ਼ਨ 'ਤੇ ਚੱਲਣ ਦੀ ਘਾਟ, ਧਰਮ ਦੇ ਨਾਂ ਤੇ ਸਾਡੇ ਪ੍ਰੋਗਰਾਮ, ਜਸ਼ਨ ਮਨਾਉਣ, ਮੌਜ-ਮਸਤੀ ਕਰਨ, ਤਮਾਸ਼ਾ ਵਿਖਾਣ ਅਤੇ ਨੈਨ ਰਸ, ਕੰਨ ਰਸ ਤੇ ਜੀਭ ਰਸ ਤੇ ਸੀਮਤ ਹੁੰਦੇ ਜਾ ਰਹੇ ਹਨ।

ਸਰਬਤ ਦਾ ਭਲਾ ਮੰਨਣ ਵਾਲਿਓ! ਹੁਣ ਤਾਈਂ ਭਹੁਤ ਕੁੱਝ ਖੋਹ ਚੁੱਕੇ ਹੋ, ਖੋਹਣ ਲਈ ਹੁਣ ਜੋ ਕੁੱਝ ਵੀ ਬਚਿਆ ਹੋਇਆ ਹੈ, ਉਸੇ ਨੂੰ ਸਾਂਭਣ ਦੀ ਕੋਸ਼ਿਸ਼ ਕਰੋ। ਲੋਕਾਂ ਲਈ ਤਾਂ ਬਹੁਤ-ਕੁੱਛ ਕਰਦੇ ਰਹੇ ਹੋ, ਹੁਣ ਆਪਣੇ ਲਈ ਵੀ ਕੁੱਝ ਨ ਕੁੱਝ ਕਰੋ। ਹੈਦ੍ਰਾਬਾਦੀ ਭਾਸ਼ਾ ਦਾ ਇਕ ਅਖਾਣ ਮਸ਼ਹੂਰ ਹੈ, "ਕਿਆ ਤੋ ਭੀ ਕਰੇ ਤੋ, ਕੁੱਛ ਤੋ ਭੀ ਹੋਤਾ"। ਜੇ ਤੁਸੀਂ ਆਪ ਕੁੱਝ ਕਰੋਗੇ ਨਹੀਂ, ਤਾਂ ਹੋਣਾ ਕਿਛ ਨਹੀਂ ਹੈ। ਜੇ ਤੁਸੀਂ ਕੱਲੇ ਹੀ ਕੁੱਝ ਕਰਨ ਦੀ ਕੋਸ਼ਿਸ਼ ਕਰੋਗੇ, ਤਾਂ ਕੁੱਝ ਨਾਂ ਕੁੱਝ ਜ਼ਰੂਰ ਵੀ ਹੋਵੇਗਾ। ਤੁਹਾਡੇ ਆਪਣੇ ਲੀਡਰਾਂ ਨੇ ਕੁੱਝ ਕਰਨਾ ਨਹੀਂ, ਨਾ ਹੀ ਬਾਹਰੋਂ ਕਿਸੇ ਨੇ ਆ ਕੇ ਤੁਹਾਡੇ ਲਈ ਕੁੱਝ ਕਰਨਾ ਹੈ। ਇਕ ਅਖਾਣ ਮਸ਼ਹੂਰ ਹੈ, "ਆਪ ਮਰੇ - ਸਵਰਗ ਦਿਖੇ", ਜੋ ਕੁੱਝ ਕਰਨਾ ਹੈ ਤੁਸਾਂ ਆਪੋ-ਆਪਣੇ ਤੌਰ 'ਤੇ ਕਰਦੇ ਰਹਿਨਾ ਪਵੇਗਾ। ਗੁਰੂ ਸਾਹਿਬਾਂ ਦਾ "ਪੰਥ ਦੀ ਚੜ੍ਹਦੀ ਕਲਾ" ਦੇ ਸੁਪਨੇ ਨੂੰ ਸਾਕਾਰ ਕਰਨ ਲਈ, ਨਤੀਜੇ ਦੇ ਪਰਵਾਹ ਕੀਤੇ ਬਿਨਾਂ ਆਪੋ-ਆਪਣੀ ਨਿਜੀ ਤੌਰ ਤੇ ਕੁੱਝ ਨ ਕੁੱਝ ਲਗਾਤਾਰ ਕੋਸ਼ਿਸ਼ ਕਰਦੇ ਰਹੋ, ਕਾਮਯਾਬੀ ਤੁਹਾਡੇ ਪੈਰੇ ਚੁੰਮੇਗੀ।

ਮੈਂ, ਅਕੇਲਾ ਹੀ ਚਲਾ ਥਾ, ਜਾਨਿਬੇ ਮਨਜ਼ਿਲ, ਮਗਰ।
ਲੋਗ, ਸਾਥ ਆਤੇ ਗਏ, ਔਰ, ਕਾਰਵਾਂ ਬਨਤਾ ਗਇਆ।

¤